# ਅਕਾਲੀ ਦਲ
# ਸੱਚਾ ਸੌਦਾ ਬਾਰ



ਗੁਰਦੁਆਰਾ ਸੱਚਾ ਸੌਦਾ

ਸੰਪਾਦਕ : ਡਾ. ਕੁਲਵਿੰਦਰ ਸਿੰਘ ਬਾਜਵਾ




ਸਿੱਖ ਇਤਿਹਾਸ ਰੀਸਰਚ ਬੋਰਡ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ ।



ੴ ਸਤਿਗੁਰ ਪ੍ਰਸਾਦਿ ॥



# ਅਕਾਲੀ ਦਲ ਸੱਚਾ ਸੌਦਾ ਬਾਰ




ਸੰਪਾਦਕ

ਡਾ. ਕੁਲਵਿੰਦਰ ਸਿੰਘ ਬਾਜਵਾ

ਸਿੱਖ ਇਤਿਹਾਸ ਰੀਸਰਚ ਬੋਰਡ

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,)

ਸ੍ਰੀ ਅੰਮ੍ਰਿਤਸਰ ।

ਪ੍ਰਕਾਸ਼ਕ
ਡਾ: ਗੁਰਬਚਨ ਸਿੰਘ ਬਚਨ
ਸਕੱਤਰ, (ਸ਼੍ਰੋਮਣੀ ਗੁ: ਪ੍ਰ: ਕਮੇਟੀ) ਅੰਮ੍ਰਿਤਸਰ ।

ਪਹਿਲੀ ਵਾਰ: ਮਾਰਚ ੨੦੦੦ ੨੦੦੦

ਛਾਪਣ ਵਾਲੇ
ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)
ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

# ਪੇਸ਼ਕਾਰੀ

ਸਿੱਖ ਇਤਿਹਾਸ ਰੀਸਰਚ ਬੋਰਡ ਸਿੱਖ ਤਾਰੀਖ਼ ਸਬੰਧੀ ਅਹਿਮ ਸਮੱਗਰੀ ਨੂੰ ਛਾਪਣ ਅਤੇ ਖੋਜ ਕਰਵਾਉਣ ਵਾਸਤੇ ਵਚਨਬਧ ਹੈ ।

ਗੁਰਦੁਆਰਾ ਸੁਧਾਰ ਲਹਿਰ ਨੇ ਸਿੱਖ ਤਵਾਰੀਖ਼ ਅਤੇ ਸਿੱਖ ਸਿਆਸਤ ਨੂੰ ਬਹੁਤ ਜ਼ਿਆਦਾ ਅਸਰ ਅੰਦਾਜ਼ ਕੀਤਾ ਸੀ ਅਤੇ ਖਾਸ ਕਰ ਕੇ ਅਕਾਲੀ ਦਲ ਸੱਚਾ ਸੌਦਾਬਾਰ, ਮਾਝਾ ਦੀਵਾਨ, ਗੜਗੱਜ ਅਕਾਲੀ ਜਥਾ ਅਤੇ ਹੋਰ ਦੂਜੀਆਂ ਜਥੇਬੰਦੀਆਂ ਨੇ ਅਹਿਮ ਰੋਲ ਅਦਾ ਕੀਤਾ ਸੀ। ਜਥੇਦਾਰ ਕਰਤਾਰ ਸਿੰਘ ਝੱਬਰ ਇਕ ਸਖ਼ਸ਼ ਨਹੀਂ ਬਲਕਿ ਪੂਰੀ ਦੀ ਪੂਰੀ ਜਮਾਤ ਸਨ । ਸੱਚ ਪੁੱਛੋ ਤਾਂ ਗੁਰਦੁਆਰਾ ਸੁਧਾਰ ਲਹਿਰ ਦੇ ਅਸਲ ੨-੪ ਮੋਢੀਆਂ ਵਿੱਚੋਂ ਉਹ ਇਕ ਸਨ। ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਤੇ ਕਬਜ਼ਾ ਕਰਨ, ਗੁਰਦੁਆਰਾ ਬਾਬਾ ਦੀ ਬੇਰ ਸਿਆਲਕੋਟ ਨੂੰ ਮਹੰਤਾਂ ਤੋਂ ਖੋਹਣ, ਨਾਨਕਾਣਾ ਸਾਹਿਬ ਦੇ ਗੁਰਦੁਆਰਿਆਂ ਨੂੰ ਮਹੰਤ ਨਰੈਣੂ ਤੋਂ ਨਿਜਾਤ ਦਿਵਾਉਣ, ਗੁਰਦੁਆਰਾ ਪੰਜਾ ਸਾਹਿਬ ਤੇ ਕਬਜ਼ਾ ਕਰਨ ਅਤੇ ਹੋਰ ਬਹੁਤ ਸਾਰੇ ਗੁਰਦੁਆਰਿਆਂ ਨੂੰ ਪੰਥਕ ਇਤਜ਼ਾਮ ਹੇਠ ਲਿਆਉਣ ਦਾ ਸਿਹਰਾ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਉਨ੍ਹਾਂ ਦੀ ਸਰਪਰਸਤੀ ਹੇਠ ਚਲਣ ਵਾਲੇ ਅਕਾਲੀ ਦਲ ਸੱਚਾ ਸੌਦਾ ਬਾਰ ਨੂੰ ਜਾਂਦਾ ਹੈ। ਹਕੀਕਤ ਤਾਂ ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਜਨਮ ਦਾਤਾਵਾਂ ਵਿੱਚੋਂ ਉਹ ਇਕ ਸਨ। ਤਵਾਰੀਖ਼ ਨੇ ਜਥੇਦਦਾਰ ਕਰਤਾਰ ਸਿੰਘ ਝੱਬਰ ਨਾਲ ਇਨਸਾਫ਼ ਨਹੀਂ ਕੀਤਾ। ਸਿੱਖ ਲੀਡਰਸ਼ਿਪ ਨੇ ਉਨ੍ਹਾਂ ਨੂੰ ਉਨ੍ਹਾਂ ਦਾ ਬਣਦਾ ਸਤਿਕਾਰ ਨਹੀਂ ਦਿੱਤਾ । ਉਂਞ ਤਾਂ ਤਾਰੀਖ਼ ਗਵਾਹ ਹੈ ਕਿ ਪੰਥ ਨੇ ਸੱਚੇ ਸੁੱਚੇ ਸੇਵਾਦਾਰਾਂ ਅਤੇ ਸੇਵਕਾਂ ਨੂੰ ਜਿਊਂਦੇ ਜੀਅ ਮਾਣ ਸਤਿਕਾਰ ਨਹੀਂ ਦਿੱਤਾ ਅਤੇ ਕਈ ਹੀਰੇ ਤਾਂ ਅਜਿਹੇ ਹਨ ਕਿ ਜਿਨ੍ਹਾਂ ਦੀ ਪਰਖ ਕਈ ਦਹਾਕਿਆਂ ਤਕ, ਵਕਤ ਦੀ ਲੀਡਰਸ਼ਿਪ ਨੇ ਨਹੀਂ ਕੀਤੀ। ਇਹ ਵੱਖਰੀ ਗੱਲ ਹੈ ਕਿ ਮਗਰੋਂ ਕਿਸੇ ਜੌਹਰੀ ਨੇ ਕੌਮ ਦੀ ਵਾਗਡੋਰ ਸੰਭਾਲੀ ਹੋਵੇ ਤਾਂ ਉਨ੍ਹਾਂ ਹੀਰਿਆਂ ਦੀ ਸ਼ਨਾਖ਼ਤ ਕਰ ਕੇ ਉਨ੍ਹਾਂ ਨੂੰ ਉਨ੍ਹਾਂ ਦਾ ਬਣਦਾ ਮਾਣ ਬਖਸ਼ਿਆ ਹੋਵੇ। ਸਿੱਖ ਇਤਿਹਾਸ ਖੋਜ ਵਿਭਾਗ ਖਾਲਸਾ ਕਾਲਜ ਅੰਮ੍ਰਿਤਸਰ ਦੇ ਮੁਖੀ ਡਾਕਟਰ ਕੁਲਵਿੰਦਰ ਸਿੰਘ ਬਾਜਵਾ ਨੇ ਇਸ ਅਕਾਲੀ ਦਲ ਸੱਚਾ ਸੌਦਾਬਾਰ ਦੀ ਪੰਥ ਸੇਵਾ ਦੀ ਰਿਪੋਰਟ ਨੂੰ ਲਭ ਕੇ ਸਿੱਖ ਇਤਿਹਾਸ ਰੀਸਰਚ ਬੋਰਡ ਨੂੰ ਛਾਪਣ ਵਾਸਤੇ ਦੇ ਕੇ ਸਿੱਖ ਤਾਰੀਖ਼ ਦੀ ਬੜੀ ਵੱਡੀ ਸੇਵਾ ਕੀਤੀ ਹੈ।

ਖਾਲਸਾ ਪੰਥ ਦੀ ਤੀਜੀ ਸ਼ਤਾਬਦੀ ਦੇ ਮੌਕੇ ਤੇ ਸਾਨੂੰ ਇਹ ਕਿਤਾਬ ਪਾਠਕਾਂ ਅਤੇ ਸਕਾਲਰਾਂ ਅੱਗੇ ਪੇਸ਼ ਕਰ ਕੇ ਬੜੀ ਖ਼ੁਸ਼ੀ ਮਹਿਸੂਸ ਹੋ ਰਹੀ ਹੈ। ਉਮੀਦ ਹੈ ਕਿ ਇਸ ਦਸਤਾਵੇਜ਼ ਤੋਂ ਬਹੁਤ ਲਾਭ ਉਠਾਉਣਗੇ।

ਡਾ. ਹਰਜਿੰਦਰ ਸਿੰਘ ਦਿਲਗੀਰ<br>
ਸਾਬਕਾ ਡਾਇਰੈਕਟਰ<br>
ਸਿੱਖ ਇਤਿਹਾਸ ਰੀਸਰਚ ਬੋਰਡ<br>
ਅੰਮ੍ਰਿਤਸਰ।

# ਸੰਪਾਦਕੀ

ਸਿੱਖ ਤਵਾਰੀਖ਼ ਵਿਚ ਗੁਰਦੁਆਰਾ ਸੁਧਾਰ ਲਹਿਰ ਦੀ ਇਕ ਵਿਲੱਖਣ ਜਗ੍ਹਾ ਹੈ। ੧੯੨੦ ਤੋਂ ੨੫ ਤਕ ਸਿੱਖ ਪੰਥ ਦੇ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਅਜ਼ਾਦ ਕਰਵਾਉਣ ਵਾਸਤੇ ਜ਼ਬਰਦਸਤ ਜਦੋਂ ਜਹਿਦ ਕੀਤੀ ਅਤੇ ਅਖ਼ੀਰ ਗੁਰਦੁਆਰਿਆਂ ਦਾ ਇੰਤਜ਼ਾਮ ਨੂੰ ਪੰਥ ਦੇ ਹੱਥਾਂ ਵਿਚ ਲਿਆਂਦਾ। ਭਾਵੇਂ ਇਹ ਲਹਿਰ ੧੯੨੦ ਦੀਆਂ ਗਰਮੀਆਂ ਵਿਚ ਸ਼ੁਰੂ ਹੋਈ ਸੀ ਪਰ ਇਸ ਦਾ ਆਗਾਜ਼ ੧੯੧੪ ਵਿਚ ਹੀ ਹੋ ਚੁੱਕਾ ਸੀ। ਮਾਝਾ, ਮਾਲਵਾ ਅਤੇ ਦੁਆਬਾ ਵਿਚ ਖਾਸ ਕਰ ਕੇ ਇਹ ਸਮੁਚੇ ਪੰਜਾਬ ਵਿਚ ਹੀ ਆਮ ਕਰ ਕੇ ਵੱਖ ਵੱਖ ਜਗ੍ਹਾ ਤੇ ਸਿੱਖ ਆਗੂ ਅੱਡਰੀਆਂ-ਅੱਡਰੀਆਂ ਜਥੇਬੰਦੀਆਂ ਬਣਾ ਕੇ ਗੁਰਦੁਆਰਿਆਂ ਦੇ ਸੁਧਾਰ ਵਾਸਤੇ ਕੋਸ਼ਿਸ਼ਾਂ ਕਰ ਰਹੇ ਸਨ। ਇਨ੍ਹਾਂ ਜਮਾਤਾਂ ਵਿਚ ਅਕਾਲੀ ਦਲ ਸੱਚਾ ਸੌਦਾਬਾਰ (ਖਰਾ ਸੌਦਾ ਬਾਰ) ਦਾ ਅਹਿਮ ਰੋਲ ਰਿਹਾ ਹੈ। ਗੁਰਦੁਆਰਾ ਬਾਬਾ ਦੀ ਬੇਰ ਸਿਆਲਕੋਟ, ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ, ਪੰਜਾ ਸਾਹਿਬ ਅਤੇ ਨਨਕਾਣਾ ਸਾਹਿਬ ਅਤੇ ਹੋਰ ਬਹੁਤ ਸਾਰੇ ਗੁਰਦੁਆਰਿਆਂ ਨੂੰ ਪੰਥਕ ਹੱਥਾਂ ਵਿਚ ਲਿਆਉਣ ਵਾਸਤੇ ਇਸ ਜਥੇ ਨੇ ਬੜਾ ਅਹਿਮ ਰੋਲ ਅਦਾ ਕੀਤਾ ਸੀ। ਇਸ ਦੇ ਆਗੂ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਹੋਰ ਬਹੁਤ ਸਾਰੇ ਆਗੂ ਅਤੇ ਵਰਕਰ ਸੀਸ ਤਲੀ ਤੇ ਰਖ ਕੇ ਇਸ ਜਦੋਜਹਿਦ ਵਿਚ ਮੂਹਰਲੀ ਕਤਾਰ ਵਿਚ ਹੋ ਕੇ ਲੜਦੇ ਰਹੇ ਅਤੇ ਇਨ੍ਹਾਂ ਵਿੱਚੋਂ ਬਹੁਤ ਸਾਰੇ ਆਗੂਆਂ ਨੇ ਕਈ ਕਈ ਸਾਲ ਜੇਲ੍ਹਾਂ ਕੱਟੀਆਂ, ਜਾਇਦਾਦਾਂ ਕੁਰਕ ਕਰਵਾਈਆਂ ਅਤੇ ਜੇਲ੍ਹਾਂ ਵਿਚ ਤਸੀਹੇ ਵੀ ਸਹੇ।

ਗੁਰਦੁਆਰਾ ਸੁਧਾਰ ਲਹਿਰ ਵਿਚ ਸਭ ਤੋਂ ਵਧ ਅਹਿਮ ਰੋਲ ਅਦਾ ਕਰਨ ਵਾਲਿਆਂ ਵਿਚ ਸਭ ਤੋਂ ਪਹਿਲੀ ਕਤਾਰ ਵਿਚ ਜਃ ਕਰਤਾਰ ਸਿੰਘ ਝੱਬਰ, ਮਾਸਟਰ ਮੋਤਾ ਸਿੰਘ, ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਜਃ ਤੇਜਾ ਸਿੰਘ ਭੁੱਚਰ, ਜਃ ਲਛਮਣ ਸਿੰਘ ਧਾਰੋਵਾਲੀ, ਬਾਬਾ ਖੜਕ ਸਿੰਘ, ਮਾਸਟਰ ਤਾਰਾ ਸਿੰਘ, ਸਃ ਤੇਜਾ ਸਿੰਘ ਸਮੁੰਦਰੀ ਦਾ ਨਾਂ ਆਉਂਦਾ ਹੈ। ਇਨ੍ਹਾਂ ਨੇ ਨਿਜੀ ਤੌਰ ਤੇ ਵੀ ਤੇ ਇਨ੍ਹਾਂ ਨਾਲ ਸਬੰਧਿਤ ਜਥਿਆਂ ਨੇ ਵੀ ਗੁਰਦੁਆਰਾ ਸੁਧਾਰ ਲਹਿਰ 'ਚ ਵੱਡੀ ਸੇਵਾ ਕੀਤੀ ਸੀ।

"ਸਿੱਖ ਗੁਰਧਾਮਾਂ ਦੀ ਸੇਵਾ-ਸੰਭਾਲ ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਦੀ ਝੋਲੀ ਵਿਚ ਪਈ ਸੀ। 16 ਅਗਸਤ 1604 ਦੇ ਦਿਨ ਬਾਬਾ ਬੁੱਢਾ ਜੀ ਨੂੰ ਦਰਬਾਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਤੇ ਨਾਲ ਹੀ ਅਸਥਾਨ ਦੀ ਸੇਵਾ-ਸੰਭਾਲ ਵੀ ਬਖ਼ਸ਼ੀ ਗਈ। ਜਦੋਂ 31 ਦਸੰਬਰ 1612 ਦੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਦਿੱਲੀ ਵੱਲ ਜਾਣ ਲੱਗੇ ਸਨ ਤਾਂ ਆਪ ਦਰਬਾਰ ਸਾਹਿਬ ਦੀ ਸੇਵਾ-ਸੰਭਾਲ

ਬਾਬਾ ਬੁੱਢਾ ਜੀ ਅਤੇ ਅਕਾਲ ਤਖ਼ਤ ਸਾਹਿਬ ਦੀ ਸੇਵਾ-ਸੰਭਾਲ ਭਾਈ ਗੁਰਦਾਸ ਜੀ ਨੂੰ ਸੌਂਪ ਗਏ ਸਨ। ਇੰਞ ਹੀ ਲਾਹੌਰ ਵਿਚ ਗੁਰੂ ਰਾਮ ਦਾਸ ਸਾਹਿਬ ਜੀ ਧਰਮਸਾਲਾ ਦੀ ਸੇਵਾ-ਸੰਭਾਲ ਨਾਨੋਕੇ ਦੇ ਭਾਈ ਲੰਗਾਹ ਨੂੰ ਸੌਂਪੀ ਗਈ। ਅਪਰੈਲ 1698 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਵਾਸਤੇ ਭਾਈ ਮਨੀ ਸਿੰਘ ਜੀ ਨੂੰ ਤਾਇਨਾਤ ਕੀਤਾ। ਆਪ ਦੇ ਨਾਲ ਭਾਈ ਭੂਪਤ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਕੋਇਰ ਸਿੰਘ ਚੰਦਰਾ, ਭਾਈ ਦਾਨ ਸਿੰਘ ਤੇ ਭਾਈ ਕੀਰਤ ਸਿੰਘ ਭੇਜੇ ਗਏ। 5-6 ਦਸੰਬਰ 1705 ਦੀ ਰਾਤ ਨੂੰ ਜਦੋਂ ਦਸਵੇਂ ਪਾਤਿਸ਼ਾਹ ਨੇ ਅਨੰਦਪੁਰ ਸਾਹਿਬ ਛੱਡਿਆ ਤਾਂ ਆਪ ਅਨੰਦਪੁਰ ਸਾਹਿਬ ਦੀ ਸੇਵਾ-ਸੰਭਾਲ ਭਾਈ ਗੁਰਬਖਸ਼ ਦਾਸ ਨੂੰ ਸੌਂਪ ਗਏ ਸਨ। ਇੰਞ ਹੀ ਅਬਚਲ ਨਗਰ (ਹਜ਼ੂਰ ਸਾਹਿਬ) ਦੇ ਅਸਥਾਨਾਂ ਦੀ ਸੇਵਾ-ਸੰਭਾਲ ਭਾਈ ਸੰਤੋਖ ਸਿੰਘ ਨੂੰ ਦਿੱਤੀ ਗਈ ਸੀ। ਮਿਸਲਾਂ ਵੇਲੇ ਵੀ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਸ਼ਹੀਦ ਜਥੇਦਾਰ ਗੁਰਬਖਸ਼ ਸਿੰਘ ਕਰਦੇ ਰਹੇ ਸਨ। ਤਲਵੰਡੀ ਸਾਬੋ ਦੀ ਸੇਵਾ ਬਾਬਾ ਦੀਪ ਸਿੰਘ ਕੋਲ ਸੀ। ਅਠਾਰ੍ਹਵੀਂ ਸਦੀ ਵਿਚ ਗੁਰਦੁਆਰਿਆਂ ਦੀ ਸੇਵਾ-ਸੰਭਾਲ ਬੁੱਢਾ ਦਲ ਕਰਦਾ ਰਿਹਾ ਸੀ। ਇਸ ਦਲ ਵਿਚੋਂ ਵੀ ਮਿਸਲ ਸ਼ਹੀਦਾਂ ਨੇ ਖਾਸ ਤੌਰ 'ਤੇ ਸੇਵਾ ਸੰਭਾਲ ਕੀਤੀ। ਕੁਝ ਵਕਤ, ਜਦੋਂ ਸਿੱਖਾਂ ਨੂੰ ਪਨਾਹਗਾਹਾਂ ਵਿਚ ਰਹਿਣਾ ਪਿਆ, ਇਹ ਸੇਵਾ ਉਦਾਸੀ ਗੋਪਾਲ ਦਾਸ ਨੇ ਵੀ ਕੀਤੀ। ਜਦੋਂ ਚੜ੍ਹਾਵਾ ਵਧ ਗਿਆ ਤਾਂ ਗੋਪਾਲ ਦਾਸ ਲਾਲਚੀ ਹੋ ਗਿਆ। ਉਸ ਦੀ ਕੁਰੱਪਸ਼ਨ ਨੂੰ ਠੱਲ੍ਹ ਪਾਉਣ ਵਾਸਤੇ ਚੰਚਲ ਸਿੰਘ, ਤੇ ਮਗਰੋਂ ਆਤਮਾ ਸਿੰਘ, ਨੇ ਸੇਵਾ ਸੰਭਾਲੀ। ਇਸ ਮਗਰੋਂ ਬਾਬਾ ਨੈਣਾ ਸਿੰਘ ਅਕਾਲੀ ਤੇ ਫੇਰ ਅਕਾਲੀ ਫੂਲਾ ਸਿੰਘ ਨੇ ਦਰਬਾਰ ਸਾਹਿਬ ਦੀ ਸੇਵਾ ਸੰਭਾਲ ਲਈ। ਅਕਾਲੀ ਫੂਲਾ ਸਿੰਘ ਤੋਂ ਮਗਰੋਂ ਮਹੰਤਾਂ ਦੀ ਵਾਰੀ ਆ ਗਈ ਜੋ 1920 ਵਿਚ ਸਿੱਖ ਪੰਥ ਨੇ ਖ਼ਤਮ ਕਰ ਦਿੱਤੀ ਅਤੇ ਸ਼੍ਰੋਮਣੀ ਪ੍ਰਬੰਧਕ ਕਮੇਟੀ ਨੇ ਗੁਰਦੁਆਰਿਆਂ ਦਾ ਇੰਤਜ਼ਾਮ ਸੰਭਾਲਿਆ।"

1839 ਵਿਚ ਮਹਾਰਾਜਾ ਰਣਜੀਤ ਸਿੰਘ ਟੁਰ ਗਿਆ। ਅਕਾਲੀ ਫੂਲਾ ਸਿੰਘ ਪਹਿਲੋਂ ਹੀ ਸ਼ਹੀਦ ਹੋ ਚੁੱਕੇ ਸਨ। ਉਨ੍ਹਾਂ ਦੀ ਸ਼ਹੀਦੀ ਤੋਂ ਮਗਰੋਂ ਰਣਜੀਤ ਸਿੰਘ ਦੀ ਸਰਕਾਰ ਸਹੀ ਮਾਅਨਿਆਂ ਵਿਚ ਡੋਗਰੇ ਅਤੇ ਭਈਏ ਹੀ ਚਲਾ ਰਹੇ ਸਨ। ਉਨ੍ਹਾਂ ਦੇ ਦਰਬਾਰ ਸਾਹਿਬ ਤੇ ਹੋਰ ਵੱਡੇ ਗੁਰਦੁਆਰਿਆਂ ਦੇ ਮਹੰਤਾਂ ਨੂੰ ਵੀ ਆਪਣੇ ਹੱਥਾਂ ਵਿਚ ਲੈ ਲਿਆ। ਗੁਰਦੁਆਰਿਆਂ ਵਿਚ ਗ਼ਲਤ ਰਵਾਇਤਾਂ ਸ਼ੁਰੂ ਹੋ ਗਈਆਂ। (ਅੱਜ ਜਿੰਨੀਆਂ ਵੀ ਗ਼ਲਤ ਰਵਾਇਤਾਂ ਗੁਰਦੁਆਰਿਆਂ ਵਿਚ ਨਜ਼ਰ ਆ ਰਹੀਆਂ ਹਨ, ਉਹ ਸਾਰੀਆਂ ਡੋਗਰਿਆਂ ਦੀ ਸਾਜਿਸ਼ ਹੇਠ ਮਹੰਤਾਂ ਨੇ ਸ਼ੁਰੂ ਕੀਤੀਆਂ ਸਨ।)

1849 ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ। ਡੋਗਰਿਆਂ ਦੀ ਤਾਕਤ ਹੁਣ ਖ਼ਤਮ ਹੋ ਗਈ। ਗੁਰਦੁਆਰਿਆਂ 'ਤੇ ਕਾਬਜ਼ ਮਹੰਤ ਆਜ਼ਾਦ ਹੋ ਗਏ। ਉਨ੍ਹਾਂ ਨੇ ਗੁਰਦੁਆਰਿਆਂ ਦਾ ਚੜ੍ਹਾਵਾ ਆਪਣੀ ਨਿੱਜੀ ਜਾਗੀਰ ਦੀ ਆਮਦਨੀ ਵਾਂਗ ਵਰਤਣਾ ਸ਼ੁਰੂ ਕਰ ਦਿੱਤਾ। ਕਈ ਜਗਹ ਪੈਸੇ ਦੀ ਵੰਡ ਅਤੇ ਸੇਵਾ ਦੇ ਸਵਾਲ

'ਤੇ ਝਗੜੇ ਵੀ ਹੋਏ।

1859 ਵਿਚ 'ਰਾਜਾ ਤੇਜਾ ਸਿੰਘ ਮਿਸਟਰ ਕਪੂਰ (ਡਿਪਟੀ ਕਮਿਸ਼ਨਰ ਅੰਮ੍ਰਿਤਸਰ) ਅਤੇ ਜੋਧ ਸਿੰਘ ਸਰਬਰਾਹ ਨੇ ਇਕ ਮੀਟਿੰਗ (5 ਤੋਂ 12 ਸਤੰਬਰ 1859) ਕਰ ਕੇ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਗੁਰਦੁਆਰਿਆਂ ਬਾਰੇ ਜ਼ਾਬਤਾ ਅਤੇ ਮਰਿਆਦਾ ਤਿਆਰ ਕੀਤੀ। ਇਸ ਖਰੜੇ 'ਤੇ ਸਿੱਖ ਆਗੂਆ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਤੋਂ ਇਲਾਵਾ ਸਰਬਰਾਹ, ਗ੍ਰੰਥੀਆਂ ਅਤੇ ਪੁਜਾਰੀਆਂ ਨੇ ਆਪਣੇ ਦਸਤਖ਼ਤ ਕੀਤੇ। ਇਸ ਮੌਕੇ 'ਤੇ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਪ੍ਰਬੰਧ ਵਾਸਤੇ ਇਕ ਕਮੇਟੀ ਬਣਾਈ ਗਈ। ਇਸ ਵਿਚ ਸ਼ਾਮਿਲ ਸਨ: ਰਾਜਾ ਤੇਜਾ ਸਿੰਘ, ਸ਼ਮਸੇਰ ਸਿੰਘ ਸੰਧਾਵਾਲੀਆ, ਰਾਜਾ ਸੂਰਤ ਸਿੰਘ ਮਜੀਠੀਆ, ਭਗਵਾਨ ਸਿੰਘ, ਗਿਆਨੀ ਪਰਦੁਮਨ ਸਿੰਘ, ਗੁਲਾਬ ਸਿੰਘ ਭਾਗੋਵਾਲੀਆ, ਜੈਮਲ ਸਿੰਘ ਖੰਡਾ, ਸਰਦੂਲ ਸਿੰਘ, ਰਾਏ ਮੂਲ ਸਿੰਘ, ਰਾਜਾ ਸਿੰਘ ਮਾਨ। ਇਹ ਕਮੇਟੀ ਕੁਝ ਚਿਰ ਕਾਇਮ ਰਹੀ। ਮਗਰੋਂ ਸਰਕਾਰ ਨੇ ਇਸ ਦੀ ਜਗਹ ਇਕ ਹੋਰ ਕਮੇਟੀ ਬਣਾ ਦਿੱਤੀ। ਇਸ ਵਿਚ ਮੈਂਬਰ ਸਨ : ਰਾਜਾ ਦਿਆਲ ਸਿੰਘ, ਰਾਜਾ ਹਰਬੰਸ ਸਿੰਘ, ਠਾਕਰ ਸਿੰਘ ਸੰਧਾਵਾਲੀਆ, ਅਜੀਤ ਸਿੰਘ ਅਟਾਰੀ ਵਾਲਾ, ਅਰਜਨ ਸਿੰਘ ਚਾਹਲ, ਰਾਏ ਕਲਿਆਣ ਸਿੰਘ, ਅਤਰ ਸਿੰਘ ਭਦੌੜ, ਜਗਤ ਸਿੰਘ ਜੀਂਦ।

ਕੁਝ ਸਾਲ ਇਸੇ ਤਰ੍ਹਾਂ ਚਲਦਾ ਰਿਹਾ ਪਰ ਸਰਬਰਾਹ, ਗ੍ਰੰਥੀ ਤੇ ਪੁਜਾਰੀ ਆਪੋ ਆਪਣੀ ਚਲਾਂਦੇ ਰਹੇ। ਜਦੋਂ ਉਨ੍ਹਾਂ ਵਿਚ ਝਗੜਾ ਹੁੰਦਾ ਤਾਂ ਉਹ ਸਰਕਾਰ ਦੀ ਬਣਾਈ ਕਮੇਟੀ ਤਕ ਪਹੁੰਚ ਕਰਦੇ। ਇਸ ਤੋਂ ਇਲਾਵਾ ਕਮੇਟੀ ਦੀ ਕੋਈ ਪੁੱਛ ਪੜਤਾਲ ਨਹੀਂ ਸੀ। ਸੰਨ 1881 ਵਿਚ ਇਹ ਕਮੇਟੀ ਵੀ ਖ਼ਤਮ ਹੋ ਗਈ। ਹੁਣ ਸਰਬਰਾਹ ਸਿੱਧਾ ਸਰਕਾਰ ਦੀ ਮਰਜ਼ੀ ਨਾਲ ਕੰਮ ਕਰਦਾ ਸੀ। ਉਸ ਨੂੰ ਸਿੱਖਾਂ ਦੀ ਕੋਈ ਪ੍ਰਵਾਹ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੱਖ ਆਗੂਆਂ ਨੇ ਸਰਕਾਰ ਨੂੰ ਪਹੁੰਚ ਕਰ ਕੇ ਗੁਰਦੁਆਰਿਆਂ ਦਾ ਇੰਤਜ਼ਾਮ ਠੀਕ ਕਰਨ ਵਾਸਤੇ ਇਕ ਕਮੇਟੀ ਬਣਾਉਣ ਵਾਸਤੇ ਆਖਿਆ। ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਨੂੰ ਕੁਝ ਸਿੱਖ ਰਾਜੇ ਅਤੇ ਹੋਰ ਸਿੱਖ ਆਗੂ ਵੀ ਮਿਲੇ। ਗੱਲ ਭਾਰਤ ਦੇ ਵਾਇਸਰਾਏ ਲਾਰਡ ਰਿਪਨ ਤਕ ਵੀ ਪਹੁੰਚੀ। ਇਸ 'ਤੇ ਪੰਜਾਬ ਦੇ ਲੈਫ਼ਟੀਨੈਂਟ ਗਵਰਨਰ ਆਰ. ਈ. ਈਗਰਟਨ ਨੇ ਵਾਇਸਰਾਏ ਨੂੰ ਚਿੱਠੀ ਲਿਖ ਕੇ ਖਬਰਦਾਰ ਕੀਤਾ :

"I think it would be politically dangerous to allow the management of the sikh shrines to fall into the hands of a Committee emancipated from government control and I trust your Excellency will asist to pass such orders in the case as will enable to continue the system which has worked out successfully for more than 30 years..." R.E. Egerton 8-11-1881.

(ਮੇਰਾ ਖ਼ਿਆਲ ਹੈ ਕਿ ਸਿੱਖ ਗੁਰਦੁਆਰਿਆਂ ਦਾ ਇੰਤਜ਼ਾਮ ਇਕ ਅਜਿਹੀ ਕਮੇਟੀ, ਜੋ ਸਰਕਾਰੀ ਕੰਟਰੋਲ ਤੋਂ ਅਜ਼ਾਦ ਹੋਵੇ, ਦੇ ਹੱਥ ਵਿਚ ਦੇਣਾ, ਸਿਆਸੀ ਪੱਖ ਤੋਂ ਖ਼ਤਰਨਾਕ ਹੋਵੇਗਾ ਅਤੇ ਮੈਂ ਉਮੀਦ ਕਰਦਾ ਹਾਂ ਕਿ ਜਨਾਬ ਅਜਿਹੇ ਹੁਕਮ ਜਾਰੀ ਕਰਵਾਉਣ ਵਿਚ ਮਦਦਗਾਰ ਹੋਣਗੇ, ਜਿਸ ਨਾਲ ਪਿਛਲੇ 30 ਸਾਲ ਤੋਂ ਕਾਮਯਾਬੀ ਨਾਲ ਚਲਦਾ ਇੰਤਜ਼ਾਮ ਜਾਰੀ ਰਹੇਗਾ ।)

ਅੰਗਰੇਜ਼ ਸਰਕਾਰ ਇਹ ਕਦੇ ਵੀ ਨਹੀਂ ਚਾਹੁੰਦੀ ਸੀ ਕਿ ਗੁਰਦੁਆਰਿਆਂ ਦਾ ਇੰਤਜ਼ਾਮ ਸਿੱਖਾਂ ਦੇ ਹੱਥਾਂ ਵਿਚ ਚਲਾ ਜਾਵੇ। ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਬਣਨ ਨਾਲ, ਸਿੱਖਾਂ ਵਾਸਤੇ ਇਕ ਪਲੇਟਫ਼ਾਰਮ, ਇਕ ਜਮਾਤ, ਇਕ ਇਤਹਾਦ ਅਤੇ ਇਕ ਤਾਕਤ ਬਣ ਜਾਣੀ ਸੀ। (ਜਿਵੇਂ ਅੱਜ ਬਣ ਚੁੱਕਿਆ ਹੈ)। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੱਜ ਆਪਣੇ ਆਪ ਵਿਚ ਇਕ ਪੂਰੀ ਹਕੂਮਤ ਹੈ (State within a State)। ਇਸ ਦਾ ਹਊਆ 1881 ਤੇ 1920-25 ਵਿਚ ਵੀ ਓਨਾਂ ਹੀ ਸੀ, ਜਿੰਨਾ ਕਿ 1999 ਵਿਚ ਹੈ।

ਉਨ੍ਹਾਂ ਦਿਨਾਂ ਵਿਚ ਦਰਬਾਰ ਸਾਹਿਬ ਦੇ ਪੁਜਾਰੀਆਂ ਦੇ ਝਗੜੇ ਵਿਚ ਇਕ ਮੁਕੱਦਮਾ ਅਦਾਲਤ ਵਿਚ ਚਲਾ ਗਿਆ। 1886 ਵਿਚ ਮੁਕਦਮਾ ਨੰਬਰ 807, ਨਰੈਣ ਸਿੰਘ ਬਨਾਮ ਭਗਤ ਸਿੰਘ, ਵਿਚ ਦੀਵਾਨੀ ਅਦਾਲਤ ਨੇ ਫ਼ੈਸਲਾ ਦਿੱਤਾ ਕਿ "35 ਸਾਲ ਤੋਂ ਵੱਧ ਉਮਰ ਦਾ, ਸਿਰਫ਼ ਰਹਿਤਧਾਰੀ, ਸਿੱਖ ਹੀ ਦਰਬਾਰ ਸਾਹਿਬ ਦਾ ਗ੍ਰੰਥੀ ਬਣ ਸਕਦਾ ਹੈ।" ਇਸ ਨਾਲ ਕੋਈ ਵੱਡਾ ਫਰਕ ਤਾਂ ਨਾ ਪਿਆ ਪਰ ਗੁਰਦੁਆਰਿਆਂ ਦੇ ਗ੍ਰੰਥੀ ਬਣਨ ਦੇ ਨਾਂ 'ਤੇ ਹਿੰਦੂਆਂ ਦਾ ਦਖ਼ਲ ਕੁਝ ਘਟ ਗਿਆ।

ਉਸ ਵੇਲੇ ਸਿੰਘ ਸਭਾ ਲਹਿਰ ਸ਼ੁਰੂ ਹੋ ਚੁੱਕੀ ਸੀ। ਸਿੰਘ ਸਭਾ ਲਹਿਰ ਨੇ ਸਕੂਲ ਖੋਲ੍ਹਣ, ਧਰਮ ਪ੍ਰਚਾਰ ਕਰਨ ਅਤੇ ਸਿੱਖ ਕਲਚਰ ਨੂੰ ਸੰਭਾਲਣ ਵਲ ਵਧੇਰੇ ਧਿਆਨ ਦਿੱਤਾ। ਉਨ੍ਹਾਂ ਨੇ ਨਾ ਤਾਂ ਸਿੱਖ ਸਿਆਸਤ ਵਿਚ ਕੋਈ ਰੋਲ ਅਦਾ ਕੀਤਾ ਤੇ ਨਾ ਹੀ ਗੁਰਦੁਆਰਿਆਂ ਦੀ ਹਾਲਤ ਦਾ ਖਿਆਲ ਕੀਤਾ। ਮਹੰਤ, ਪੁਜਾਰੀ ਤੇ ਸਰਬਰਾਹ ਦਿਨੋ ਦਿਨ ਆਪ-ਹੁਦਰੇ ਹੁੰਦੇ ਜਾ ਰਹੇ ਸਨ। ਗੁਰਦੁਆਰਿਆਂ ਵਿਚ ਅ-ਸਿੱਖ ਮਰਿਆਦਾ ਲਾਗੂ ਹੋ ਰਹੀ ਸੀ। ਬ੍ਰਿਟਿਸ਼ ਸਰਕਾਰ ਇਸ ਵਿਚ ਖ਼ੁਸ਼ ਸੀ ਕਿ ਸਿੱਖ ਧਰਮ ਵਿਚ ਮਿਲਾਵਟ ਵਧੇ, ਸਿੱਖੀ ਦਾ ਪ੍ਰਚਾਰ ਘਟੇ, ਗੁਰਦੁਆਰਿਆਂ ਦੀ ਹਾਲਤ ਖ਼ਰਾਬ ਹੋਵੇ। ਸਿੱਖਾਂ ਦਾ ਨੁਕਸਾਨ ਬ੍ਰਿਟਿਸ਼ ਸਰਕਾਰ ਅਤੇ ਈਸਾਈ ਮਿਸ਼ਨਰੀਆਂ ਦੇ ਫ਼ਾਇਦੇ ਵਿਚ ਸੀ।

ਇਸ ਮਾਹੌਲ ਵਿਚ 5 ਮਾਰਚ 1892 ਦੇ ਦਿਨ ਖਾਲਸਾ ਕਾਲਜ ਅੰਮ੍ਰਿਤਸਰ ਦੀ ਨੀਂਹ ਰੱਖੀ ਗਈ। ਇਸ ਨੇ ਸਿੱਖਾਂ ਨੂੰ ਇਲਮ ਪੱਖੋਂ ਭਰਪੂਰ ਕੀਤਾ। ਇਸ ਕਾਲਜ ਦੇ ਪ੍ਰੋਫ਼ੈਸਰ ਤੇ ਸਟੂਡੈਂਟਸ ਨੇ ਅੱਗੋਂ ਜਾ ਕੇ ਸਿੱਖ ਕੌਮ ਦੀ ਲੀਡਰਸ਼ਿਪ ਵਿਚ ਅਹਿਮ ਰੋਲ ਅਦਾ ਕੀਤਾ।

ਇਨ੍ਹੀਂ ਦਿਨੀਂ ਪੰਚ ਖਾਲਸਾ ਦੀਵਾਨ, ਭਸੌੜ ਵੀ ਆਪਣਾ ਰੋਲ ਅਦਾ ਕਰ ਰਿਹਾ ਸੀ। 30 ਅਕਤੂਬਰ 1902 ਦੇ ਦਿਨ ਚੀਫ਼ ਖਾਲਸਾ ਦੀਵਾਨ ਬਣ ਗਿਆ।



ਗੁਰਦੁਆਰਾ ਸੁਧਾਰ ਲਹਿਰ ਦੇ ਸਿਰਕੱਢ ਆਗੂ
ਜਥੇਦਾਰ ਕਰਤਾਰ ਸਿੰਘ ਝੱਬਰ

ਉਨ੍ਹਾਂ ਸਿੰਘ ਸਭਾ ਲਹਿਰ ਦਾ ਪ੍ਰੋਗਰਾਮ ਅਪਣਾਈ ਰੱਖਿਆ। ਇਸ ਤੋਂ ਇਲਾਵਾ "ਸਿੱਖ ਐਜੂਕੇਸ਼ਨਲ ਕਾਨਫ਼ਰੰਸ" ਲੜੀ ਵੀ ਸਿੱਖਾਂ ਨੂੰ ਆਪਣੇ ਹੱਕਾਂ ਬਾਰੇ ਖ਼ਬਰਦਾਰ ਕਰਨ ਅਤੇ ਇਕ ਲੜੀ ਵਿਚ ਪ੍ਰੋਣ ਵਿਚ ਕੁਝ ਰੋਲ ਅਦਾ ਕਰਦੀ ਰਹੀ। ਹੌਲੀ ਹੌਲੀ ਹਰ ਪਾਸੇ ਸਕੂਲ ਖੁਲ੍ਹਣੇ ਸ਼ੁਰੂ ਹੋ ਗਏ। ਖਾਲਸਾ ਕਾਲਜ ਅੰਮ੍ਰਿਤਸਰ ਅਤੇ ਸਿੱਖ ਸਕੂਲਾਂ ਨੇ ਸਿੱਖ ਆਗੂਆਂ ਦੀ ਇਕ ਵੱਡੀ ਕਤਾਰ ਖੜੀ ਕੀਤੀ। ਉਨ੍ਹਾਂ ਵਿੱਚੋਂ ਮੁਖ ਸਨ : ਮਾਸਟਰ ਤਾਰਾ ਸਿੰਘ, ਮਾਸਟਰ ਮੋਤਾ ਸਿੰਘ, ਮਾਸਟਰ ਸੁੰਦਰ ਸਿੰਘ, ਪ੍ਰੋ: ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ, ਪ੍ਰੋ: ਨਿਰੰਜਨ ਸਿੰਘ, ਹੈਡ ਮਾਸਟਰ ਮਹਿਤਾਬ ਸਿੰਘ, ਗੋਪਾਲ ਸਿੰਘ ਕੌਮੀ, ਅਕਾਲੀ ਮੰਗਲ ਸਿੰਘ, ਗਿਆਨੀ ਕਰਤਾਰ ਸਿੰਘ, ਗਿਆਨੀ ਹੀਰਾ ਸਿੰਘ ਦਰਦ, ਸਰਦੂਲ ਸਿੰਘ ਕਵੀਸ਼ਰ ਤੇ ਹੋਰ ਕਈ। ਇਨ੍ਹਾਂ ਅਦਾਰਿਆਂ ਦੇ ਸੇਵਾਦਾਰਾਂ ਤੋਂ ਇਲਾਵਾ ਹੋਰ ਵੀ ਕਈ ਸਿੱਖ ਇਸ ਮਾਹੌਲ ਵਿਚ ਲੀਡਰਸ਼ਿਪ 'ਚ ਸ਼ਾਮਿਲ ਹੋਏ, ਜਿਵੇਂ ਸ੍ਰ: ਹਰਚੰਦ ਸਿੰਘ ਲਾਇਲਪੁਰੀ, ਸ੍ਰ: ਤੇਜਾ ਸਿੰਘ ਸਮੁੰਦਰੀ, ਜ: ਕਰਤਾਰ ਸਿੰਘ ਝੱਬਰ, ਸ੍ਰ: ਦਾਨ ਸਿੰਘ ਵਿਛੋਆ, ਸ. ਸਰਮੁਖ ਸਿੰਘ, ਸ. ਜਸਵੰਤ ਸਿੰਘ (ਝਬਾਲ ਭਰਾ), ਸ. ਹਰਬੰਸ ਸਿੰਘ ਅਟਾਰੀ, ਸ. ਅਮਰ ਸਿੰਘ (ਸ਼ੇਰੇ-ਪੰਜਾਬ) ਵਗੈਰਾ।

8 ਅਪ੍ਰੈਲ 1907 ਦੇ ਦਿਨ ਖਾਲਸਾ ਦੀਵਾਨ ਲਾਹੌਰ ਨੇ ਆਪਣੇ ਸ਼ੈਸ਼ਨ (6 ਤੋਂ 8 ਅਪ੍ਰੈਲ) ਵਿਚ ਮੰਗ ਕੀਤੀ ਕਿ ਦਰਬਾਰ ਸਾਹਿਬ ਦਾ ਸਰਕਾਰ ਵੱਲੋਂ ਨਾਮਜ਼ਦ ਸਰਬਰਾਹ ਹਟਾ ਕੇ, ਦਰਬਾਰ ਸਾਹਿਬ ਦੇ ਇੰਤਜ਼ਾਮ ਵਾਸਤੇ ਸਿੱਖ ਮੁਖੀਆਂ ਦੀ ਇਕ ਕਮੇਟੀ ਬਣਾਈ ਜਾਏ। 9-10 ਅਪ੍ਰੈਲ 1907 ਦੇ ਇਕੱਠ ਵਿਚ ਵੀ ਤਰਨ ਤਾਰਨ ਤੇ ਹੋਰ ਗੁਰਦੁਆਰਿਆਂ ਦੀ ਹਾਲਤ 'ਤੇ ਫ਼ਿਕਰ ਦਾ ਇਜ਼ਹਾਰ ਕੀਤਾ ਗਿਆ।

1912 ਵਿਚ ਜ: ਕਰਤਾਰ ਸਿੰਘ ਝੱਬਰ ਨੇ "ਖਾਲਸਾ ਦੀਵਾਨ ਖਰਾ ਸੌਦਾ ਬਾਰ" ਨਾਂ ਦੀ ਜਥੇਬੰਦੀ ਬਣਾ ਕੇ ਗੁਰਦੁਆਰਾ ਸੁਧਾਰ ਦਾ ਮੁੱਢਲਾ ਕੰਮ ਸ਼ੁਰੂ ਕੀਤਾ। ਮਗਰੋਂ ਇਸ ਦਾ ਨਾਂ "ਅਕਾਲੀ ਦਲ ਖਰਾ ਸੌਦਾ ਬਾਰ" ਰੱਖ ਦਿੱਤਾ ਗਿਆ। 1914 ਵਿਚ ਭਾਈ ਮਹਿਤਾਬ ਸਿੰਘ ਬੀਰ ਨੇ "ਖਾਲਸਾ ਬਿਰਾਦਰੀ" ਜਥਾ ਬਣਾ ਕੇ ਸੇਵਾ ਸ਼ੁਰੂ ਕੀਤੀ। ਹਥਲੀ ਕਿਤਾਬ ਇਸ ਜਥੇਬੰਦੀ ਦੀ ਸੇਵਾ ਦਾ ਜ਼ਿਕਰ ਕਰਦੀ ਹੈ।

ਡਾ: ਹਰਜਿੰਦਰ ਸਿੰਘ ਦਿਲਗੀਰ ਲਿਖਦੇ ਹਨ : 1920 ਦੀਆਂ ਗਰਮੀਆਂ ਵਿਚ ਸੰਜੀਦਾ ਸਿੱਖ ਆਗੂਆਂ ਨੇ ਪੰਜਾਬ ਦੇ ਵੱਖ ਵੱਖ ਇਲਾਕਿਆਂ ਵਿਚ ਅੰਮ੍ਰਿਤ ਪ੍ਰਚਾਰ ਦੀ ਲਹਿਰ ਚਲਾਈ। ਇਨ੍ਹਾਂ ਨੇ ਇਸ ਦੇ ਨਾਲ ਹੀ ਸਿੱਖਾਂ ਦੀ ਧਾਰਮਿਕ ਅਤੇ ਸਿਆਸੀ ਹਾਲਤ ਬਾਰੇ ਵਿਚਾਰਾਂ ਵੀ ਕੀਤੀਆਂ। ਗੁਰਦੁਆਰਿਆਂ ਦੀ ਹਾਲਤ ਦਾ ਚਰਚਾ ਵੀ ਚਲਿਆ। ਲੋਕ ਹੁਣ ਟੋਲੀਆਂ ਬਣਾ ਕੇ ਪਿੰਡਾਂ ਤੋਂ ਸ਼ਹਿਰਾਂ ਵੱਲ ਨਿਕਲਣ ਲੱਗੇ। ਖੁਲ੍ਹਾ ਦਾਹੜਾ, ਹੱਥ ਵਿਚ ਕਿਰਪਾਨ, ਹਰ ਸੰਜੀਦਾ ਸਿੱਖ ਦੀ ਜ਼ਿੰਦਗੀ ਦਾ ਹਿੱਸਾ ਬਣ ਗਈ।

1 ਮਈ 1920 ਦੇ ਦਿਨ ਮਾਸਟਰ ਸੁੰਦਰ ਸਿੰਘ, ਸਰਦਾਰ ਹਰਚੰਦ ਸਿੰਘ ਲਾਇਲਪੁਰੀ, ਸਰਦੂਲ ਸਿੰਘ ਕਵੀਸ਼ਰ, ਗਿ: ਹੀਰਾ ਸਿੰਘ ਦਰਦ ਤੇ ਉਨ੍ਹਾਂ ਦੇ ਸਾਥੀ

ਲਾਹੌਰ ਇਕੱਠੇ ਹੋਏ ਅਤੇ ਰੋਜ਼ਾਨਾ 'ਅਕਾਲੀ' ਅਖ਼ਬਾਰ ਕੱਢਣ ਦਾ ਫ਼ੈਸਲਾ ਕੀਤਾ। 21 ਮਈ 1920 ਦੇ ਦਿਨ ਪਹਿਲਾ ਪਰਚਾ ਛਪਿਆ। ਪਹਿਲੇ ਦਿਨ ਤੋਂ ਹੀ ਅਕਾਲੀ ਅਖ਼ਬਾਰ ਸਿੱਖ ਪੰਥ ਵਿਚ ਹਰਦਿਲ-ਅਜ਼ੀਜ਼ ਹੋ ਗਿਆ। 'ਅਕਾਲੀ' ਅਖ਼ਬਾਰ ਨੇ ਸਭ ਤੋਂ ਵੱਡਾ ਫ਼ਾਇਦਾ ਇਹ ਪਹੁੰਚਾਇਆ ਕਿ ਦੂਰ-ਦੁਰਾਡੇ ਬੈਠੇ, ਇਕੱਲੇ-ਇਕੱਲੇ ਸਿੱਖ ਆਗੂ ਅਤੇ ਵਰਕਰ ਇਕ ਦੂਜੇ ਨਾਲ ਜੁੜ ਗਏ।

'ਅਕਾਲੀ' ਅਖ਼ਬਾਰ ਨੇ ਮਾਅਰਕੇ ਦਾ ਰੋਲ ਅਦਾ ਕੀਤਾ। ਹਰ ਪਾਸੇ 'ਅਕਾਲੀ' 'ਅਕਾਲੀ' ਅਤੇ 'ਅਕਾਲ', 'ਅਕਾਲ' ਹੋਣ ਲੱਗ ਪਈ। ਅਕਾਲੀ ਅਖ਼ਬਾਰ ਨਾਲ ਸੈਂਕੜੇ, ਤੇ ਫਿਰ ਹਜ਼ਾਰਾਂ, ਸਿੱਖ ਇਕ ਦੂਜੇ ਨਾਲ ਜੁੜ ਗਏ। ਇਨ੍ਹਾਂ ਸਾਰਿਆਂ ਨੂੰ ਅਚਾਨਕ 'ਅਕਾਲੀ' ਆਖਿਆ ਜਾਣ ਲੱਗ ਪਿਆ। ਇਨ੍ਹਾਂ ਵਰਕਰਾਂ ਦੀ ਪੰਥ ਵਿਚ ਲਾਸਾਨੀ ਥਾਂ ਬਣ ਗਈ। ਹੌਲੀ-ਹੌਲੀ, ਹਰ ਪਾਸੇ, ਨੀਲੀਆਂ ਪੱਗਾਂ ਤੇ ਕਿਰਪਾਨਾਂ ਵਾਲੇ ਅਕਾਲੀ ਨਜ਼ਰ ਆਉਣ ਲੱਗ ਪਏ। ਸਾਰਾ ਸਿੱਖ ਪੰਥ ਇਨ੍ਹਾਂ ਦੇ ਆਖੇ 'ਤੇ ਫੁਲ ਚੜ੍ਹਾਉਣ ਵਾਸਤੇ ਤਿਆਰ ਹੋ ਗਿਆ ਸੀ। ਸਮੁੱਚਾ 'ਸਿੱਖ ਹੋਮਲੈਂਡ' ਹੁਣ 'ਅਕਾਲੀ' ਬਣਦਾ ਜਾਪਣ ਲੱਗ ਪਿਆ। ਇਸ ਮਾਹੌਲ ਵਿਚ ਇਕ ਅਣ-ਐਲਾਨੀ 'ਅਕਾਲੀ ਲਹਿਰ' ਚਲ ਪਈ। ਬਿਨਾਂ ਕਿਸੇ ਇਕੱਠ ਤੋਂ, ਬਗੈਰ ਕਿਸੇ ਮੀਟਿੰਗ ਤੋਂ, ਇਕ ਲਹਿਰ, ਇਕ ਜਮਾਤ, ਤੇ ਇਕ ਜਥੇਬੰਦੀ ਜਨਮ ਲੈ ਰਹੀ ਸੀ। ਸਿਰਫ਼ ਇਕ ਚਿੰਗਾਰੀ ਦੀ ਜ਼ਰੂਰਤ ਸੀ, ਜਿਸ ਨੇ ਭਾਂਬੜ ਬਣ ਜਾਣਾ ਸੀ।

ਗੁਰਦੁਆਰਿਆਂ ਦੀ ਹਾਲਤ ਦੇ ਸੁਧਾਰ ਵਾਸਤੇ ਅਕਾਲੀ ਵਰਕਰ ਕਈ ਚਿਰਾਂ ਤੋਂ ਕੋਸ਼ਿਸ਼ਾਂ ਕਰ ਰਹੇ ਸਨ। ਮਹੰਤਾਂ ਨੇ ਗੁਰਦੁਆਰਿਆਂ ਨੂੰ ਆਪਣੀ ਜਾਗੀਰ ਸਮਝ ਰੱਖਿਆ ਸੀ। ਹਾਲਾਤ ਬਦਲਣ ਨਾਲ ਲੋਕ ਸੰਭਲਣ ਲੱਗ ਪਏ। ਗੁਰਦੁਆਰਾ ਸੁਧਾਰ ਲਹਿਰ ਦੀ ਸ਼ੁਰੂਆਤ 1920 ਦੀਆਂ ਗਰਮੀਆਂ ਵਿਚ ਹੀ ਹੋ ਗਈ। ਬਹੁਤੇ ਲੇਖਕ ਗੁਰਦੁਆਰਾ ਸੁਧਾਰ ਲਹਿਰ ਦਾ ਮੁੱਢ 12 ਅਕਤੂਬਰ 1920 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਕਬਜ਼ਾ ਕੀਤੇ ਜਾਣ ਤੋਂ ਮੰਨਦੇ ਹਨ ਪਰ ਦਰਅਸਲ ਗੁਰਦੁਆਰਾ ਸੁਧਾਰ ਲਹਿਰ ਤਾਂ ਕਈ ਸਾਲ ਪਹਿਲਾਂ ਸ਼ੁਰੂ ਹੋ ਚੁੱਕੀ ਸੀ। 1920 ਦੀਆਂ ਗਰਮੀਆਂ ਵਿਚ ਇਹ ਲਹਿਰ ਬਹੁਤ ਤੇਜ਼ੀ ਨਾਲ ਸ਼ੁਰੂ ਹੋ ਗਈ। ਇਸ ਦਾ ਸਭ ਤੋਂ ਪਹਿਲਾਂ ਮੋਰਚਾ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ ਦਾ ਸੀ ਜੋ ਕਾਮਯਾਬੀ ਨਾਲ ਫ਼ਤਹਿ ਹੋਇਆ।

ਲਾਹੌਰ ਵਿਚ ਗੁਰਦੁਆਰਾ ਚੁਮਾਲਾ ਸਾਹਿਬ (ਪਾਤਸ਼ਾਹੀ ਛੇਵੀਂ) ਦੇ ਗ੍ਰੰਥੀ ਹਰੀ ਸਿੰਘ ਨੇ ਗੁਰਦੁਆਰੇ 'ਚ ਮਨਮਤ ਦਾ ਮਾਹੌਲ ਪੈਦਾ ਕੀਤਾ ਹੋਇਆ ਸੀ। ਉਹ ਗੁਰਦੁਆਰੇ ਵਿਚ ਮੁਸਾਫ਼ਿਰਾਂ ਨੂੰ ਠਹਿਰਨ ਨਹੀਂ ਦੇਂਦਾ ਸੀ। ਉਸ ਨੇ ਸਰਾਂ ਦੇ ਕਮਰੇ ਬੁੱਚੜਾਂ ਤੇ ਮੀਟ ਵੇਚਣ ਵਾਲਿਆਂ ਨੂੰ ਦਿੱਤੇ ਹੋਏ ਸਨ। ਉਹ ਗ੍ਰੰਥੀ ਵਜੋਂ ਸੇਵਾ ਵੀ ਨਹੀਂ ਸੀ ਕਰਦਾ (ਹੋਰ ਤਾਂ ਹੋਰ ਉਸ ਨੂੰ ਜਪੁਜੀ ਸਾਹਿਬ ਤੇ ਰਹਿਰਾਸੁ ਸਾਹਿਬ ਦਾ ਪਾਠ ਵੀ ਨਹੀਂ ਆਉਂਦਾ ਸੀ)। ਗੁਰਦੁਆਰੇ ਦੀ ਸਫ਼ਾਈ ਵੀ ਨਹੀਂ ਹੁੰਦੀ ਸੀ। ਸੰਗਤਾਂ ਉਸ ਤੋਂ ਬਹੁਤ ਦੁਖੀ ਸਨ। ਇਕ ਵਾਰ ਹਿੰਮਤ ਕਰ ਕੇ ਖਾਲਸਾ ਪ੍ਰਚਾਰਕ ਜਥੇ ਨੇ ਇਕ ਮੀਟਿੰਗ 21 ਅਗਸਤ 1920 ਦੇ ਦਿਨ ਨੂੰ ਬੁਲਾ ਲਈ। ਇਸ 'ਤੇ

ਗ੍ਰੰਥੀ ਨੇ ਆਪਣੇ ਘਰਾਂ ਦੀਆਂ ਔਰਤਾਂ ਨੂੰ ਭੇਜ ਕੇ ਹਮਲਾ ਕਰਵਾ ਕੇ ਮੀਟਿੰਗ 'ਚ ਖ਼ਲਲ ਪਾਇਆ ਅਤੇ ਨਾਲ ਹੀ ਇਨ੍ਹਾਂ ਦੀਆਂ ਕਾਰਵਾਈਆਂ ਨੂੰ ਰੋਕਣ ਵਾਸਤੇ ਅਦਾਲਤ ਵਿਚ ਦਾਅਵਾ ਵੀ ਕਰ ਦਿੱਤਾ। ਅਗਲੇ ਦਿਨ 22 ਅਗਸਤ ਨੂੰ ਗੁਰਦੁਆਰਾ ਸਾਹਿਬ 'ਚ ਇਸ ਬਾਰੇ ਇਕ ਦੀਵਾਨ ਸਜਾਇਆ ਗਿਆ। ਇਸ ਦੀਵਾਨ ਵਿਚ ਸ: ਸਰਦੂਲ ਸਿੰਘ ਕਵੀਸ਼ਰ, ਸ: ਸੁੰਦਰ ਸਿੰਘ ਚਾਵਲਾ ਵਗ਼ੈਰਾ ਨੇ ਸੰਗਤਾਂ ਨੂੰ ਚੁਮਾਲਾ ਸਾਹਿਬ ਦੀ ਤਸਵੀਰ ਦੱਸੀ। ਸਾਰੇ ਪਾਸੇ ਸਿੱਖਾਂ ਵਿਚ ਇਸ ਦਾ ਚਰਚਾ ਸ਼ੁਰੂ ਹੋ ਗਿਆ।

ਕੁਝ ਦਿਨ ਮਗਰੋਂ ਮੁਕਾਮੀ ਸਿੱਖਾਂ ਨੇ ਇਕੱਠੇ ਹੋ ਕੇ 27 ਸਿਤੰਬਰ 1920 ਦੇ ਦਿਨ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਕਬਜ਼ਾ ਕਰ ਲਿਆ। ਗੁਰਦੁਆਰੇ ਦੇ ਪ੍ਰਬੰਧ ਵਾਸਤੇ 14 ਮੈਂਬਰਾਂ ਦਾ ਜਥਾ ਚੁਣ ਲਿਆ ਗਿਆ। ਇਹ 14 ਹੇਠ ਲਿਖੇ ਸਨ: ਸੰਤ ਸਿੰਘ, ਸਾਧੂ ਸਿੰਘ, ਬਾਵਾ ਸਿੰਘ, ਗੁਰਦਿੱਤ ਸਿੰਘ, ਬਿਸ਼ਨ ਸਿੰਘ, ਚਤਰ ਸਿੰਘ, ਦੀਵਾਨ ਸਿੰਘ, ਅਰੂੜ ਸਿੰਘ, ਵਰਯਾਮ ਸਿੰਘ, ਹਰੀ ਸਿੰਘ, ਚੇਤ ਸਿੰਘ, ਨੱਥਾ ਸਿੰਘ, ਚਰਨ ਸਿੰਘ, ਜਸਬੀਰ ਸਿੰਘ। ਇਸ ਦੌਰਾਨ ਪਹਿਲੋਂ ਕਾਬਜ਼ ਗ੍ਰੰਥੀ ਨੇ ਗੁਰਦੁਆਰੇ 'ਚ ਵੜਨ ਦੀ ਕੋਸ਼ਿਸ਼ ਕੀਤੀ, ਤਾਂ ਇਨ੍ਹਾਂ 14 ਨੇ ਉਸ ਨੂੰ ਅੰਦਰ ਦਾਖਲ ਹੀ ਨਾ ਹੋਣ ਦਿੱਤਾ। 2 ਅਕਤੂਬਰ ਨੂੰ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਸਿੱਖਾਂ ਦੀ ਕਮੇਟੀ ਬਣਾ ਦਿੱਤੀ ਗਈ। ਇਸ ਵਿਚ ਹੇਠ ਲਿਖੇ 12 ਮੈਂਬਰ ਚੁਣੇ ਗਏ :

ਸੋਹਣ ਸਿੰਘ (ਸੈਕਟਰੀ ਸਿੰਘ ਸਭਾ ਸਿਆਲਕੋਟ), ਅਮਰ ਸਿੰਘ (ਲਾਇਲ ਗਜ਼ਟ), ਸ: ਬ: ਮਹਿਤਾਬ ਸਿੰਘ, ਸਰਦੂਲ ਸਿੰਘ ਕਵੀਸ਼ਰ, ਸੋਹਣ ਸਿੰਘ (ਐਡੀਟਰ ਸਿੱਖ ਅਖ਼ਬਾਰ), ਸੁੰਦਰ ਸਿੰਘ ਰਈਸ, ਮਾ: ਸੁੰਦਰ ਸਿੰਘ ਲਾਇਲਪੁਰੀ, ਗੁਰਦਿੱਤ ਸਿੰਘ, ਗੁਰਬਖਸ਼ ਸਿੰਘ, ਸੰਤ ਸਿੰਘ (ਪ੍ਰਧਾਨ ਪ੍ਰਚਾਰਕ ਜਥਾ), ਸਾਧੂ ਸਿੰਘ, ਮਹੰਤ ਤੇਜਾ ਸਿੰਘ (ਗੁਰਦੁਆਰਾ ਡੇਹਰਾ ਸਾਹਿਬ ਲਾਹੌਰ)।

(ਇਸ ਮਗਰੋਂ ਗ੍ਰੰਥੀ ਨੇ 4 ਨਵੰਬਰ ਨੂੰ ਦਫ਼ਾ 107 ਹੇਠ ਇਕ ਦੀਵਾਨੀ ਦਾਅਵਾ ਦਾਇਰ ਕਰ ਦਿੱਤਾ। ਸਿੱਖਾਂ ਨੇ ਇਸ ਦੇ ਖ਼ਿਲਾਫ਼ ਪੈਰਵੀ ਨਾ ਕਰਨ ਦਾ ਫੈਸਲਾ ਕੀਤਾ। ਮਗਰੋਂ 6 ਜਨਵਰੀ 1921 ਨੂੰ ਅਦਾਲਤ ਨੇ ਗ੍ਰੰਥੀ ਨੂੰ ਇਕ ਤਰਫ਼ਾ 'ਡਿਗਰੀ' ਦੇ ਦਿੱਤੀ। ਫਿਰ ਉਸ ਨੇ ਦਫ਼ਾ 145 ਹੇਠ ਕੇਸ ਦਾਇਰ ਕੀਤਾ ਪਰ ਡੀ. ਸੀ. ਨੇ ਇਸ ਕੇਸ ਨੂੰ ਖ਼ਾਰਿਜ ਕਰ ਦਿੱਤਾ। ਇੰਞ ਗੁਰਦੁਆਰੇ ਦਾ ਇੰਤਜ਼ਾਮ ਹਮੇਸ਼ਾ ਵਾਸਤੇ ਸਿੰਘਾਂ ਦੇ ਹੱਥ ਵਿਚ ਆ ਗਿਆ। ਪੰਜਾਬ ਦੇ ਖੁਫ਼ੀਆਂ ਮਹਿਕਮੇ ਦੇ ਇਕ ਮੁਖੀ ਅਫ਼ਸਰ ਵੀ. ਡਬਲਯੂ ਸਮਿੱਥ ਵੱਲੋਂ 22 ਫਰਵਰੀ 1922 ਦੇ ਦਿਨ ਬਰਤਨਾਵੀ ਸਰਕਾਰ ਨੂੰ ਭੇਜੀ ਇਕ ਰਿਪੋਰਟ ਵਿਚ ਵੀ ਇਸ ਦਾ ਜ਼ਿਕਰ ਹੈ ਕਿ ਸਿੱਖਾਂ ਨੇ ਸਭ ਤੋਂ ਪਹਿਲਾਂ ਕਬਜ਼ਾ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਹੀ ਕੀਤਾ ਸੀ।

ਇਨ੍ਹੀਂ ਦਿਨੀਂ ਹੀ ਗੁਰਦੁਆਰਾ 'ਬਾਬੇ ਦੀ ਬੇਰ' (ਸਿਆਲਕੋਟ) ਦਾ ਮਸਲਾ ਵੀ ਸਿਖਰ 'ਤੇ ਆ ਪੁੱਜਾ। ਚੁਮਾਲਾ ਸਾਹਿਬ ਤੋਂ ਬਾਅਦ ਸਾਰੇ ਸਿੱਖ ਇਸ ਮੋਰਚੇ 'ਤੇ ਆ ਡਟੇ।

ਗੁਰਦੁਆਰਾ ਬਾਬੇ ਦੀ ਬੇਰ ਦਾ ਮਹੰਤ ਹਰਨਾਮ ਸਿੰਘ 26 ਸਤੰਬਰ 1918 ਦੇ ਦਿਨ ਮਰ ਚੁੱਕਾ ਸੀ। ਉਸ ਦਾ ਜਾਨਸ਼ੀਨ ਥਾਪਣ ਬਾਰੇ ਝਗੜਾ ਚਲ ਰਿਹਾ ਸੀ। ਬਾਬੇ ਦੀ ਬੇਰ ਦੇ ਮਹੰਤ ਦੀ ਮੌਤ ਪਿੱਛੋਂ ਹਰਨਾਮ ਸਿੰਘ ਦੇ ਬਾਪ ਪ੍ਰੇਮ ਸਿੰਘ ਨੇ ਆਪਣਾ ਨਾਬਾਲਗ਼ ਪੋਤਾ ਗੁਰਚਰਨ ਸਿੰਘ "ਗੱਦੀਦਾਰ" ਬਣਾ ਦਿੱਤਾ ਤੇ 8 ਨਵੰਬਰ 1918 ਦੇ ਦਿਨ ਗੱਦੀ-ਨਸ਼ੀਨੀ ਦਾ ਸਮਾਗਮ ਰੱਖ ਲਿਆ।

ਮੁਕਾਮੀ ਸਿੱਖਾਂ ਨੇ ਇਸ ਦੀ ਮੁਖ਼ਾਲਫ਼ਤ ਕੀਤੀ ਤੇ ਡੀ. ਸੀ. ਤੱਕ ਪਹੁੰਚ ਕੀਤੀ। ਡੀ. ਸੀ. ਨੇ ਪਹਿਲਾਂ ਤਾਂ ਸਿੱਖਾਂ ਦਾ ਸਾਥ ਦਿੱਤਾ ਪਰ ਮਗਰੋਂ ਚੁਪ-ਚਾਪ ਗੁਰਚਰਨ ਸਿੰਘ ਦੇ ਨਾਂ ਤੇ ਜਮ੍ਹਾਂਬੰਦੀ ਕਰ ਦਿੱਤੀ। ਇਸ ਜਮ੍ਹਾਂਬੰਦੀ ਦੀ ਕਾਰਵਾਈ 6 ਮਈ 1919 ਦੇ ਦਿਨ ਹੋਈ ਸੀ। ਇਸ ਦੌਰਾਨ ਪ੍ਰੇਮ ਸਿੰਘ ਵੀ ਮਰ ਚੁੱਕਾ ਸੀ। ਗੁਰਚਰਨ ਸਿੰਘ ਅਜੇ ਨਾਬਾਲਗ ਸੀ ਤੇ ਸਿੰਘ ਸਭਾ (ਮਗਰੋਂ ਖਾਲਸਾ ਦੀਵਾਨ) ਸਿਆਲਕੋਟ ਨੇ ਡੀ. ਸੀ. ਨੂੰ ਮਿਲ ਕੇ ਕਿਹਾ ਕਿ ਗੁਰਦੁਆਰੇ ਦਾ ਇੰਤਜ਼ਾਮ ਸੰਗਤਾਂ ਨੂੰ ਸੌਂਪ ਦਿੱਤਾ ਜਾਵੇ। ਇਸ ਬਾਰੇ ਇਕ 15 ਮੈਂਬਰੀ ਕਮੇਟੀ ਬਣਾਈ ਜਾਏ, ਜਿਸ ਵਿਚ 5 ਮੈਂਬਰ ਖਾਲਸਾ ਦੀਵਾਨ ਦੇ, 5 ਸਿੰਘ ਸਭਾਵਾਂ ਦੇ (ਹਰ ਤਹਿਸੀਲ 'ਚੋਂ ਇਕ), ਦੋ ਮੈਂਬਰ ਸਿਆਲਕੋਟ ਦੀ ਮੁਕਾਮੀ ਸੰਗਤ ਦੇ, ਦੋ ਸਿੱਖ ਜਗੀਰਦਾਰਾਂ ਦੇ ਨੁਮਾਇੰਦੇ ਤੇ ਇਕ ਨੁਮਾਇੰਦਾ ਮਹੰਤਾਂ ਦਾ ਹੋਵੇ। ਇਹ ਕਮੇਟੀ ਹੀ ਮਹੰਤ ਨਾਮਜ਼ਦ ਕਰੇ ਅਤੇ ਗੁਰਦੁਆਰੇ ਦਾ ਇੰਤਜ਼ਾਮ ਵੀ ਕਰੇ। ਅਜੇ ਇਹ ਗੱਲਬਾਤ ਚਲ ਰਹੀ ਸੀ ਕਿ ਇਕ ਦਿਨ ਸਾਬਕ ਮਹੰਤ ਦੀ ਬੀਵੀ ਨੇ ਇਕ ਪੰਡਿਤ ਗੰਡਾ ਸਿਹੁੰ ਨੇ ਆਪਣੇ ਨਾਬਾਲਗ ਪੁੱਤਰ ਦਾ ਗਾਰਡੀਅਨ ਤੇ ਗੁਰਦੁਆਰੇ ਦਾ ਮੈਨੇਜਰ ਲਾ ਦਿੱਤਾ। ਸਿੱਖਾਂ ਵਿਚ ਇਸ ਦੇ ਖ਼ਿਲਾਫ਼ ਸਖ਼ਤ ਰੋਹ ਪੈਦਾ ਹੋਇਆ। ਬਹੁਤ ਸਾਰੇ ਸਿੱਖਾਂ ਨੇ ਗਵਰਨਰ ਕਮਿਸ਼ਨਰ ਤੇ ਡੀ. ਸੀ. ਨੂੰ ਖ਼ਤ ਤੇ ਤਾਰਾਂ ਭੇਜ ਕੇ ਆਪਣਾ ਰੋਹ ਜ਼ਾਹਿਰ ਕੀਤਾ ਤੇ ਸਰਕਾਰ ਨੇ ਅੱਖਾਂ ਪੂੰਝਣ ਵਾਸਤੇ ਪੜਤਾਲੀਆ ਅਫ਼ਸਰ ਤਾਈਨਾਤ ਕਰ ਦਿੱਤਾ। ਕਮਿਸ਼ਨ ਦੀ ਰਸਮੀ ਰਿਪੋਰਟ ਮਗਰੋਂ ਸਰਕਾਰ ਨੇ ਪ੍ਰੇਮ ਸਿੰਘ ਦੀ ਮਹੰਤੀ ਮੰਨ ਲਈ ਤੇ ਪ੍ਰੋਟੈਸਟ ਦੇ ਬਾਵਜੂਦ ਗੰਡਾ ਸਿੰਹੁ ਨੂੰ ਜਾਇਦਾਦ ਦਾ ਮੈਨੇਜਰ ਬਣਾ ਦਿੱਤਾ। ਸਿੱਖਾਂ ਨੇ ਗੰਡਾ ਸਿੰਹੁ ਉਬਰਾਏ ਦੇ ਖ਼ਿਲਾਫ਼ ਮੁਹਿੰਮ ਸ਼ੁਰੂ ਕਰ ਦਿੱਤੀ। ਕੁਝ ਦਿਨ ਦੇ ਠੰਡੇ ਝਗੜੇ ਮਗਰੋਂ 23 ਜੁਲਾਈ ਨੂੰ ਸਿੱਖਾਂ ਨੇ ਇਕ 11 ਮੈਂਬਰੀ ਕਮੇਟੀ ਬਣਾ ਕੇ ਗੁਰਦੁਆਰੇ ਦੀ ਸੇਵਾ ਸ਼ੁਰੂ ਕਰ ਦਿੱਤੀ। ਇਸ ਕਰ ਕੇ ਕੁਝ ਚਿਰ ਗੈਰ-ਯਕੀਨੀ ਹਾਲਤ ਚਲਦੀ ਰਹੀ। 20 ਅਗਸਤ 1920 ਦੇ ਦਿਨ ਅਦਾਲਤ ਨੇ ਫ਼ੈਸਲਾ ਦਿੱਤਾ ਕਿ ਸਿੱਖ 50,000 ਰੁਪਏ ਕੋਰਟ ਫ਼ੀਸ ਲਾ ਕੇ 10 ਦਿਨ ਦੇ ਅੰਦਰ ਅੰਦਰ ਦਾਅਵਾ ਦਾਇਰ ਕਰਨ। ਸਿੱਖ ਆਗੂਆਂ ਨੇ ਇਹ ਫ਼ੀਸ ਭਰਨ ਦੀ ਥਾਂ ਐਜੀਟੇਸ਼ਨ ਦਾ ਫ਼ੈਸਲਾ ਕਰ ਲਿਆ।

ਸਤੰਬਰ ਦੇ ਦੂਜੇ ਅੱਧ ਵਿਚ ਬਾਬੇ ਦੀ ਬੇਰ ਦਾ ਮਸਲਾ ਫੇਰ ਭਖ ਪਿਆ। 21 ਸਤੰਬਰ ਦੇ ਦਿਨ ਮੋਚੀ ਦਰਵਾਜ਼ਾ ਲਾਹੌਰ ਵਿਚ ਸਿੱਖ ਲੀਗ ਦਾ ਇਕ ਇਕੱਠ ਹੋਇਆ। ਪੰਜ ਹਜ਼ਾਰ ਸਿੱਖਾਂ ਦੇ ਇਸ ਇਕੱਠ ਵਿਚ ਸ: ਪ੍ਰੇਮ ਸਿੰਘ ਸੋਢੀ, ਸ: ਸਰਦੂਲ ਸਿੰਘ ਕਵੀਸ਼ਰ, ਸ: ਮੋਤਾ ਸਿੰਘ, ਗਿ: ਸ਼ੇਰ ਸਿੰਘ ਵਗ਼ੈਰਾ ਪੁੱਜੇ। ਇਕੱਠ ਨੇ

ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ ਦੇ ਪਤਿਤ ਮਹੰਤ ਗੰਡਾ ਸਿਹੁੰ ਦੇ ਖ਼ਿਲਾਫ਼ ਮਤਾ ਪਾਸ ਕੀਤਾ। ਇਸ ਬਾਰੇ ਖ਼ਬਰਾਂ ਵਾਇਰਸਰਾਏ ਤੱਕ ਵੀ ਪਹੁੰਚੀਆਂ। ਵਾਇਸਰਾਏ ਨੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਦੇ ਹਵਾਲੇ ਕਰਨ ਬਾਰੇ ਹਾਂ ਪੱਖੀ ਰਵਈਆ ਦਰਸਾਇਆ। ਇਸ ਮਾਹੌਲ ਵਿਚ ਸਿੱਖਾਂ ਦਾ ਇਕ ਇਕੱਠ ਸਿਆਲਕੋਟ ਵਿਚ 5 ਅਕਤੂਬਰ ਨੂੰ ਬੁਲਾਇਆ ਗਿਆ।

ਗੁਰਦੁਆਰਾ ਬਾਬੇ ਦੀ ਬੇਰ ਦਾ ਇੰਤਜ਼ਾਮ 23 ਜੁਲਾਈ ਤੋਂ ਸਿੱਖਾਂ ਦੀ ਇਕ 11 ਮੈਂਬਰੀ ਕਮੇਟੀ ਕਰਦੀ ਰਹੀ ਸੀ। 20 ਅਗਸਤ ਨੂੰ ਜਦੋਂ ਅਦਾਲਤ ਨੇ ਸਿੱਖਾਂ ਨੂੰ ਇਕ ਆਮ ਕਾਨੂੰਨੀ ਦਾਅਵਾ ਕਰਨ ਵਾਸਤੇ ਆਖਿਆ ਤਾਂ ਸਿੱਖਾਂ ਨੇ ਐਜੀਟੇਸ਼ਨ ਦਾ ਫ਼ੈਸਲਾ ਕਰ ਲਿਆ। ਕੁਝ ਚਿਰ ਗੈਰ-ਯਕੀਨੀ ਹਾਲਤ ਚਲਦੀ ਰਹੀ। ਸਤੰਬਰ ਦੇ ਅਖ਼ੀਰ 'ਚ ਸ: ਅਮਰ ਸਿੰਘ ਝਬਾਲ ਸਿਆਲਕੋਟ ਪੁੱਜੇ। ਉਨ੍ਹਾਂ ਹੋਰ ਸਿੱਖ ਆਗੂਆਂ ਦੀ ਮਦਦ ਨਾਲ ਇਕ ਪੰਜ ਮੈਂਬਰੀ ਕਮੇਟੀ ਬਣਾ ਦਿੱਤੀ ਤੇ ਉਸ ਨੂੰ ਗੁਰਦੁਆਰੇ ਦਾ ਇੰਤਜ਼ਾਮ ਸੰਭਾਲਣ ਵਾਸਤੇ ਆਖਿਆ। ਇਹ ਪੰਜ ਸਿੰਘ ਸਨ : ਸ: ਭਾਗ ਸਿੰਘ, ਸ: ਜਵਾਹਰ ਸਿੰਘ, ਸ: ਨਾਨਕ ਸਿੰਘ, ਸ: ਰਾਮ ਸਿੰਘ ਤੇ ਸ: ਮਹਾਂ ਸਿੰਘ। ਇਨ੍ਹਾਂ ਦਿਨ੍ਹਾਂ ਵਿਚ ਹੀ ਵਾਇਸਰਾਇ ਨੇ ਵੀ ਇਹ ਸਲਾਹ ਦਿੱਤੀ ਕਿ ਗੰਡਾ ਸਿਹੁੰ ਪਤਿਤ ਸਰਬਰਾਹ ਨੂੰ ਹਟਾ ਕੇ ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਨੂੰ ਦੇ ਦਿੱਤਾ ਜਾਵੇ ਪਰ ਸ਼ਾਇਦ ਮਗਰੋਂ ਸਰਕਾਰ ਨੇ ਫ਼ੈਸਲਾ ਬਦਲ ਲਿਆ। ਇਸ ਕਰ ਕੇ ਡਿਪਟੀ ਕਮਿਸ਼ਨਰ ਨੇ ਇਸ ਕਮੇਟੀ ਨੂੰ ਕਬੂਲ ਕਰਨ ਦੀ ਜਗਹ ਇਨ੍ਹਾਂ ਪੰਜਾਂ ਦੇ ਵਾਰੰਟ ਜਾਰੀ ਕਰ ਦਿੱਤੇ। ਇਸੇ ਰਾਤ ਗੁਰਦੁਆਰੇ 'ਚ ਭਾਰੀ ਦੀਵਾਨ ਹੋਇਆ। ਦੀਵਾਨ ਨੇ ਮਤਾ ਪਾਸ ਕੀਤਾ ਕਿ ਸਿੰਘ ਗ੍ਰਿਫ਼ਤਾਰੀ ਦੇਣ 'ਪਰ ਜ਼ਮਾਨਤ ਨਾ ਕਰਵਾਉਣ। ਅਗਲੇ ਦਿਨ ਸਿੰਘਾਂ ਨੇ ਗ੍ਰਿਫ਼ਤਾਰੀ ਦੇ ਦਿੱਤੀ। ਅਖ਼ੀਰ ਉਨ੍ਹਾਂ ਨੂੰ 4 ਅਕਤੂਬਰ ਨੂੰ ਬਿਨਾਂ ਸ਼ਰਤ ਰਿਹਾ ਕਰ ਦਿੱਤਾ ਗਿਆ। ਰਾਤ ਨੂੰ ਗੁਰਦੁਆਰੇ 'ਚ ਭਾਰੀ ਦੀਵਾਨ ਹੋਇਆ। ਜਿਸ ਦੀ ਸਦਾਰਤ ਬਾਬਾ ਖੜਕ ਸਿੰਘ ਨੇ ਕੀਤੀ। ਇਸ ਦੀਵਾਨ 'ਚ ਬਾਬਾ ਖੜਕ ਸਿੰਘ ਦੀ ਸਦਾਰਤ ਹੇਠ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ 13 ਸਿੰਘਾਂ ਦੀ ਇਕ ਕਮੇਟੀ ਬਣਾ ਦਿੱਤੀ ਗਈ। ਭਾਵੇਂ ਕੁਝ ਚਿਰ ਹੋਰ ਬੇਯਕੀਨੀ ਦਾ ਮਾਹੌਲ ਚਲਦਾ ਰਿਹਾ ਪਰ ਅਖ਼ੀਰ ਇਥੇ ਵੀ ਸਿੱਖਾਂ ਦਾ ਪੱਕਾ ਕਬਜ਼ਾ ਹੋ ਹੀ ਗਿਆ।

27 ਸਤੰਬਰ ਨੂੰ ਚੁਮਾਲਾ ਸਾਹਿਬ ਲਾਹੌਰ 'ਤੇ ਕਬਜ਼ਾ ਹੋ ਗਿਆ ਸੀ ਤੇ 6 ਅਕਤੂਬਰ ਦੇ ਦਿਨ ਗੁਰਦੁਆਰਾ ਬਾਬੇ ਦੀ ਬੇਰ (ਸਿਆਲਕੋਟ) ਵੀ ਸਿੱਖਾਂ ਦੀ ਪ੍ਰਬੰਧ ਹੇਠ ਆ ਗਏ ਸਨ। ਇਨੀਂ ਦਿਨੀਂ ਹੀ ਧਾਰੋਵਾਲੀ ਦੇ ਦੀਵਾਨ (1 ਤੋਂ 3 ਅਕਤੂਬਰ) ਵਿਚ ਭਾਈ ਲਛਮਣ ਸਿੰਘ ਨੇ ਨਾਨਕਾਣਾ ਸਾਹਿਬ ਨੂੰ ਆਜ਼ਾਦ ਕਰਵਾਉਣ ਵਾਸਤੇ ਮੋਰਚੇ ਦਾ ਐਲਾਨ ਕਰ ਦਿੱਤਾ। ਦੋ ਗੁਰਦੁਆਰਿਆਂ ਦੀ ਆਜ਼ਾਦੀ ਨੇ ਸਿੱਖਾਂ ਦੇ ਹੌਸਲੇ ਬੁਲੰਦ ਕਰ ਦਿੱਤੇ ਸਨ ਪਰ ਗੁਰਦੁਆਰਾ ਸੁਧਾਰ ਲਹਿਰ ਦਾ ਤੂਫ਼ਾਨੀ ਆਗਾਜ਼ ਇੱਕ ਚਿੰਗਾੜੀ ਨੇ, 12 ਅਕਤੂਬਰ ਨੂੰ, ਭਾਂਬੜ ਬਣ ਕੇ ਕੀਤਾ।

10 ਤੋਂ 12 ਅਕਤੂਬਰ 1920 ਨੂੰ "ਖਾਲਸਾ ਬਰਾਦਰੀ" ਜਥੇਬੰਦੀ ਵੱਲੋਂ

ਜਲ੍ਹਿਆਂ ਵਾਲਾ ਬਾਗ ਵਿਚ ਇਕ ਦੀਵਾਨ ਸਜਾਇਆ ਗਿਆ। ਇਸ ਜਥੇਬੰਦੀ ਦੇ ਮੁਖੀ ਭਾਈ ਮਹਿਤਾਬ ਸਿੰਘ ਬੀਰ ਸਨ। (ਭਾਈ ਮਹਿਤਾਬ ਸਿੰਘ, ਮੌਲਵੀ ਕਰੀਮ ਬਖ਼ਸ਼, ਜੋ ਬਕਾਪੁਰ, ਜਲੰਧਰ, ਵਿਚ 14 ਜੂਨ 1903 ਦੇ ਦਿਨ ਅੰਮ੍ਰਿਤ ਛਕ ਕੇ ਭਾਈ ਲਖਬੀਰ ਸਿੰਘ ਬਣ ਗਏ ਸਨ, ਦੇ ਬੇਟੇ ਸਨ। ਭਾਈ ਮਹਿਤਾਬ ਸਿੰਘ ਦਾ ਪਹਿਲਾਂ ਨਾਂ ਰੁਕਨਦੀਨ ਸੀ।) ਭਾਈ ਮਹਿਤਾਬ ਸਿੰਘ ਨੇ ਸਿੱਖੀ ਪ੍ਰਚਾਰ ਵਾਸਤੇ ਸੰਜੀਦਾ ਤੇ ਅਹਿਮ ਰੋਲ ਅਦਾ ਕੀਤਾ। 10 ਤੋਂ 12 ਅਕਤੂਬਰ ਤਕ ਅਖੌਤੀ-ਪਛੜੀਆਂ ਜ਼ਾਤਾਂ ਦਾ ਇਕੱਠ ਬੁਲਾਇਆ ਗਿਆ ਸੀ। ਇਸ ਵਿਚ ਪਹਿਲੇ ਦਿਨ ਕੋਈ ਸਿੱਖ ਆਗੂ ਸ਼ਾਮਿਲ ਨਾ ਹੋਇਆ। ਹੋਰ ਤਾਂ ਹੋਰ ਉਨ੍ਹਾਂ ਨੂੰ ਲੰਗਰ ਵਾਸਤੇ ਭਾਂਡੇ ਵੀ ਨਾ ਮਿਲੇ। ਦੂਜੇ ਦਿਨ ਸੁੰਦਰ ਸਿੰਘ ਮਜੀਠਾ, ਜਥੇਦਾਰ ਕਰਤਾਰ ਸਿੰਘ ਝੱਬਰ, ਜ: ਤੇਜਾ ਸਿੰਘ ਭੁੱਚਰ, ਮੰਗਲ ਸਿੰਘ ਮਾਨ, ਬਹਾਦਰ ਸਿੰਘ ਹਕੀਮ ਵਗੈਰਾ ਦੀਵਾਨ ਵਿਚ ਹਾਜ਼ਰ ਹੋਏ।

ਉਨ੍ਹੀਂ ਦਿਨੀਂ ਦਰਬਾਰ ਸਾਹਿਬ ਦੇ ਪੁਜਾਰੀ ਅਖੌਤੀ-ਪਛੜੀਆਂ ਜ਼ਾਤਾਂ ਦੇ ਸਿੱਖਾਂ ਦਾ ਪ੍ਰਸ਼ਾਦ ਕਬੂਲ ਨਹੀਂ ਕਰਦੇ ਸੀ। 11 ਅਕਤੂਬਰ ਰਾਤ ਵੇਲੇ ਮਤਾ ਪਾਸ ਹੋਇਆ ਕਿ ਅਗਲੀ ਸਵੇਰ ਨੂੰ ਅਖੌਤੀ ਪਛੜੀਆਂ ਜ਼ਾਤਾਂ ਦੇ ਸਿੱਖ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਜਾਣ। ਉਨ੍ਹਾਂ ਦੇ ਨਾਲ ਕਈ ਸਿੱਖ ਆਗੂ ਜਾਣ ਵਾਸਤੇ ਤਿਆਰ ਹੋ ਗਏ। ਅਗਲੇ ਦਿਨ ਕਈ ਸਿੰਘਾਂ ਨੇ ਅੰਮ੍ਰਿਤ ਛਕਿਆ। ਦੀਵਾਨ ਦੇ ਖ਼ਤਮ ਹੋਣ ਤੋਂ ਬਾਅਦ ਸਾਰੇ ਸਿੰਘ ਇਕੱਠੇ ਹੋ ਕੇ ਦਰਬਾਰ ਸਾਹਿਬ ਗਏ। ਜਿਹਾ ਕਿ ਉਮੀਦ ਸੀ ਪੁਜਾਰੀਆਂ ਨੇ ਪ੍ਰਸ਼ਾਦ ਕਬੂਲ ਨਾ ਕੀਤਾ। ਪ੍ਰੋ: ਹਰਕਿਸ਼ਨ ਸਿੰਘ ਬਾਵਾ ਨੇ ਗਲ ਵਿਚ ਪੱਲਾ ਪਾ ਕੇ ਤਿੰਨ ਵਾਰ ਪੁਜਾਰੀਆਂ ਨੂੰ ਅਰਜ਼ ਕੀਤੀ ਕਿ ਉਹ ਪ੍ਰਸ਼ਾਦ ਕਬੂਲ ਕਰ ਲੈਣ। ਪਰ ਪੁਜਾਰੀਆਂ ਨੇ "ਨੰਨਾ" ਹੀ ਫੜੀ ਰੱਖਿਆ। ਏਨੇ ਚਿਰ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਜਥੇਦਾਰ ਤੇਜਾ ਸਿੰਘ ਭੁੱਚਰ ਵੀ ਪੁੱਜ ਗਏ। ਹੁਣ ਸੰਗਤਾਂ ਦੀ ਗਿਣਤੀ ਬਹੁਤ ਹੋ ਚੁੱਕੀ ਸੀ। ਅਖ਼ੀਰ ਫੈਸਲਾ ਹੋਇਆ ਕਿ ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ ਜਾਏ। ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੀ :

*ਸੋਰਠਿ ਮਹਲਾ 3 ਦੁਤੁਕੀ ॥*
*ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥*
*ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥......*

*(ਸਫ਼ਾ 638)*

ਗੁਰੂ ਗ੍ਰੰਥ ਸਾਹਿਬ ਦਾ ਹੁਕਮ ਸੁਣ ਕੇ ਸੰਗਤਾਂ ਵਿਸਮਾਦ ਵਿਚ ਆ ਗਈਆਂ। ਅਖ਼ੀਰ ਪੁਜਾਰੀਆਂ ਨੂੰ ਅਰਦਾਸ ਕਰਨੀ ਪਈ ਤੇ ਪ੍ਰਸ਼ਾਦ ਵਰਤਾਇਆ ਗਿਆ। ਇਸ ਤੋਂ ਬਾਅਦ ਸੰਗਤਾਂ ਅਕਾਲ ਤਖ਼ਤ ਸਾਹਿਬ 'ਤੇ ਗਈਆਂ। ਸੰਗਤਾਂ ਨੂੰ ਆਉਂਦਿਆਂ ਵੇਖ ਕੇ ਪੁਜਾਰੀ ਤਖ਼ਤ ਸਾਹਿਬ ਨੂੰ ਸੁੰਞਾ ਛੱਡ ਕੇ ਚਲੇ ਗਏ। ਉਨ੍ਹਾਂ ਦੇ ਜਾਣ ਮਗਰੋਂ ਸਿੰਘਾਂ ਨੇ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ। ਅਕਾਲ ਤਖ਼ਤ ਸਾਹਿਬ 'ਤੇ ਸਿੱਖ ਆਗੂਆਂ ਦੇ ਲੈਕਚਰ ਹੋਏ। ਬਾਅਦ ਵਿਚ ਸੰਗਤਾਂ ਨੇ ਅਕਾਲ

ਤਖ਼ਤ ਸਾਹਿਬ ਦੀ ਸੇਵਾ ਸੰਭਾਲ ਵਾਸਤੇ 17 ਸਿੰਘਾਂ ਦੀ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੇ ਜਥੇਦਾਰ ਜ: ਤੇਜਾ ਸਿੰਘ ਭੁੱਚਰ ਬਣਾਏ ਗਏ। ਇਸ ਕਮੇਟੀ (ਜਥੇ) ਦੀ ਡਿਊਟੀ ਅਕਾਲ ਤਖ਼ਤ ਸਾਹਿਬ 'ਤੇ ਪਹਿਰਾ ਦੇਣਾ ਸੀ। ਜਥੇਦਾਰ ਤੇਜਾ ਸਿੰਘ ਭੁੱਚਰ ਇਸ ਜਥੇ ਦੇ ਜਥੇਦਾਰ ਥਾਪੇ ਗਏ ਸਨ। ਇਸ ਦਿਨ ਤੋਂ ਅਕਾਲ ਤਖ਼ਤ ਸਾਹਿਬ ਦੇ "ਜਥੇਦਾਰ" ਦਾ ਇਕ ਨਵਾਂ ਅਹੁਦਾ ਖੜਾ ਹੋ ਗਿਆ। ਇਸ ਤੋਂ ਪਹਿਲਾਂ ਸਿੱਖ ਤਾਰੀਖ਼ ਅਤੇ ਸਿੱਖ ਫ਼ਲਸਫ਼ੇ ਵਿਚ "ਜਥੇਦਾਰ" ਦੇ ਅਹੁਦੇ ਦਾ ਕੋਈ ਵਜੂਦ ਨਹੀਂ ਸੀ।

13 ਅਕਤੂਬਰ ਦੇ ਦਿਨ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸਿੱਖ ਆਗੂਆਂ, ਸਰਬਰਾਹ ਅਤੇ ਪੁਜਾਰੀਆਂ ਦੀ ਇਕ ਮੀਟਿੰਗ ਬੁਲਾਈ। ਮੀਟਿੰਗ ਵਿਚ ਸਿਰਫ਼ ਸਿੱਖ ਆਗੂ ਹੀ ਪਹੁੰਚੇ। ਇਸ 'ਤੇ ਡਿਪਟੀ ਕਮਿਸ਼ਨਰ ਨੇ ਦਰਬਾਰ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ 9 ਮੈਂਬਰੀ ਆਰਜ਼ੀ ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਸੁੰਦਰ ਸਿੰਘ ਰਾਮਗੜ੍ਹੀਆ, ਪ੍ਰੋ: ਤੇਜਾ ਸਿੰਘ, ਪ੍ਰੋ: ਬਾਵਾ ਹਰਕਿਸ਼ਨ ਸਿੰਘ, ਜ: ਤੇਜਾ ਸਿੰਘ ਭੁੱਚਰ, ਜ. ਕਰਤਾਰ ਸਿੰਘ ਝੱਬਰ, ਡਾਕਟਰ ਗੁਰਬਖਸ਼ ਸਿੰਘ, ਭਾਈ ਚੰਦਾ ਸਿੰਘ ਐਡੀਟਰ, ਭਾਈ ਦੇਵਾ ਸਿੰਘ ਤੇ ਹਕੀਮ ਬਹਾਦਰ ਸਿੰਘ ਸਨ।

ਹੁਣ ਪੁਜਾਰੀਆਂ ਨੇ ਬੁੱਢਾ ਦਲ ਦੇ ਆਗੂਆਂ ਨੂੰ ਅਕਾਲੀਆਂ ਦੇ ਖ਼ਿਲਾਫ਼ ਲੜਨ ਵਾਸਤੇ ਭੜਕਾਇਆ ਪਰ ਬਾਬਾ ਕਿਹਰ ਸਿੰਘ ਪੱਟੀ ਨੇ ਨਿਹੰਗਾਂ ਨੂੰ ਸਮਝਾ ਕੇ ਇਸ ਗੱਲ 'ਤੇ ਰਜ਼ਾਮੰਦ ਕਰ ਲਿਆ ਕਿ ਜਦੋਂ ਤਕ ਸਾਰੇ ਸਿੱਖਾਂ ਦਾ ਸਾਂਝਾ ਇਕੱਠ ਕੋਈ ਫ਼ੈਸਲਾ ਨਹੀਂ ਕਰਦਾ, ਉਦੋਂ ਤਕ ਅਕਾਲੀਆਂ ਦਾ ਜਥਾ ਸੇਵਾ ਕਰਦਾ ਰਹੇ।

ਉਨ੍ਹੀਂ ਦਿਨੀਂ ਮਾਸਟਰ ਮੋਤਾ ਸਿੰਘ ਅੰਮ੍ਰਿਤਸਰ ਆਏ। ਉਨ੍ਹਾਂ ਸਲਾਹ ਦਿੱਤੀ ਕਿ ਸਿੱਖ ਪੰਥ ਦਾ ਸਰਬੱਤ ਖਾਲਸਾ ਇਕੱਠ ਬੁਲਾਇਆ ਜਾਏ ਅਤੇ ਉਸ ਵਿਚ ਗੁਰਦੁਆਰਾ ਸਾਹਿਬ ਦੇ ਇੰਤਜ਼ਾਮ ਵਾਸਤੇ ਇਕ ਪੰਥਕ ਕਮੇਟੀ ਚੁਣੀ ਜਾਏ। ਇਸ 'ਤੇ ਡਾਕਟਰ ਗੁਰਬਖਸ਼ ਸਿੰਘ (ਜੋ 9 ਮੈਂਬਰੀ ਕਮੇਟੀ ਦੇ ਮੈਂਬਰ ਸਨ) ਨੇ "ਅਕਾਲ ਤਖ਼ਤ ਸਾਹਿਬ ਦਾ ਹੁਕਮਨਾਮਾ" ਸਿੱਖ ਕੌਮ ਦੇ ਨਾਂ ਜਾਰੀ ਕੀਤਾ। ਇਸ ਹੁਕਮਨਾਮੇ ਦੇ ਹੇਠਾਂ ਡਾਕਟਰ ਗੁਰਬਖਸ਼ ਸਿੰਘ ਨੇ, ਸੇਵਕ, ਅਕਾਲ ਤਖ਼ਤ ਸਾਹਿਬ ਵਜੋਂ ਦਸਤਖ਼ਤ ਕੀਤੇ ਸਨ।

**ਹੁਕਮਨਾਮਾ ਇੰਵ ਸੀ :**

*"ਸਮੂਹ ਖਾਲਸਾ ਜੀ ਪ੍ਰਤੀ ਵਿਦਤ ਹੋਵੇ ਕਿ 1 ਮੱਘਰ 1977, ਸੰਮਤ ਨਾਨਕਸ਼ਾਹੀ 451, ਮੁਤਾਬਿਕ 15 ਨਵੰਬਰ 1920 ਨੂੰ, ਦਿਨ ਦੇ 9 ਵਜੇ, ਇਕ ਮਹਾਨ ਪੰਥਕ ਇਕੱਠ ਅਕਾਲ ਤਖ਼ਤ ਸਾਹਿਬ ਸਾਹਮਣੇ ਹੋਵੇਗਾ, ਜਿਸ ਵਿਚ ਦਰਬਾਰ ਸਾਹਿਬ ਅੰਮ੍ਰਿਤਸਰ ਅਤੇ ਸਮੂੰਹ ਗੁਰਦੁਆਰਿਆਂ ਆਦਿਕ ਦੇ ਇੰਤਜ਼ਾਮ ਵਾਸਤੇ, ਡੂੰਘੀ ਵਿਚਾਰ ਕਰ ਕੇ, ਇਕ ਨੁਮਾਇੰਦਾ ਪੰਥਕ ਕਮੇਟੀ ਚੁਣੀ ਜਾਵੇਗੀ। ਇਸ ਲਈ ਸਰਬੱਤ ਗੁਰੂ ਤਖ਼ਤਾਂ, ਗੁਰਦੁਆਰਿਆਂ, ਖਾਲਸਾ ਜਥਿਆਂ, ਸਿੱਖ ਪਲਟਣਾਂ, ਰਿਆਸਤੀ ਸਿੱਖ ਫ਼ੌਜਾਂ, ਹੇਠ ਲਿਖੀ ਧਾਰਨਾ ਵਾਲੇ ਸਿੰਘ, ਹੇਠ ਲਿਖੀ ਵਿਉਂਤ*

*ਮੁਤਾਬਿਕ ਚੁਣ ਕੇ ਭੇਜਣ :*

*ਨੁੰਮਾਇੰਦੇ ਦੀ ਧਾਰਨਾ :*

*1. ਅੰਮ੍ਰਿਤਧਾਰੀ ਹੋਵੇ, 2. ਪੰਜ ਬਾਣੀਆਂ ਦਾ ਨੇਮੀ ਹੋਵੇ, 3. ਪੰਜ-ਕਕਾਰ ਦਾ ਰਹਿਤਵਾਨ ਹੋਵੇ, 4. ਅੰਮ੍ਰਿਤ ਵੇਲੇ (ਪਹਿਰ ਰਾਤ) ਉਠਣ ਵਾਲਾ ਹੋਵੇ, 5. ਦਸਵੰਧ ਦੇਣ ਵਾਲਾ ਹੋਵੇ।*

*ਨੁੰਮਾਇੰਦਿਆਂ ਦੀ ਚੋਣ ਦੀ ਵਿਊਂਤ*

*1. ਹਰ ਤਖ਼ਤ ਵੱਲੋਂ 5-5, 2. ਗੁਰਦੁਆਰਿਆਂ ਵੱਲੋਂ 1-1, 3. ਖਾਲਸਾ ਜਥਿਆਂ ਵੱਲੋਂ ਸੋ ਪਿੱਛੇ 5 ਦੇ ਹਿਸਾਬ ਨਾਲ, 4. ਸਕੂਲਾਂ ਕਾਲਜਾਂ ਵੱਲੋਂ 6 ਪ੍ਰਬੰਧਕ ਕਮੇਟੀਆਂ ਵਿੱਚੋਂ 6, ਉਸਤਾਦਾਂ ਵਿੱਚੋਂ 8, ਵਿਦਿਆਰਥੀਆਂ ਵਿੱਚੋਂ 7, 5. ਸਿੱਖ ਰਿਆਸਤਾਂ ਵੱਲੋਂ 5, 6. ਸਿੱਖ ਰਿਸਾਲਿਆਂ ਵੱਲੋਂ 2-2, 7. ਸਿੱਖ ਪਲਟਨਾਂ ਵੱਲੋਂ 2-2, 8. ਪੂਰੀ ਸਿੱਖ ਪਲਟਨ ਹੋਵੇ ਤਾਂ 5-5, 9. ਨਿਹੰਗ ਸਿੰਘਾਂ ਦੇ ਜੱਥਿਆਂ ਵੱਲੋਂ 100 ਪਿੱਛੇ 5 ਦੇ ਹਿਸਾਬ ਨਾਲ।*

*ਇਸ ਕਮੇਟੀ ਦਾ ਫ਼ੈਸਲਾ ਸਮੂਹ ਸਿੱਖ ਸੰਗਤ ਵਿਚ ਸੁਣਾਇਆ ਜਾਏਗਾ, ਜਿਸ ਵਿਚ ਗੁਰੂ-ਘਰ ਦੇ ਸਰਬੱਤ ਸ਼ਰਧਾਲੂ ਸ਼ਾਮਿਲ ਹੋ ਸਰਦੇ ਹਨ : ਸੋ ਸਾਰੇ ਪ੍ਰੇਮੀ ਕਿਰਪਾ ਕਰ ਕੇ ਦਰਸ਼ਨ ਦੇਣ।*

***ਨੋਟ :** ਇਸ ਦੀਵਾਨ ਸੰਬੰਧੀ ਲਿਖਤ ਪੜ੍ਹਤ ਸੇਵਕ ਨਾਲ ਕੀਤਾ ਜਾਵੇ। ਇਹ ਇਸ਼ਤਿਹਾਰ ਜਿੱਥੇ ਗੁਰੂ ਖਾਲਸਾ ਟਾਪੂਆਂ ਆਦਿ ਤਕ ਪਹੁੰਚਾਣ ਦੀ ਕੋਸ਼ਿਸ਼ ਕੀਤੀ ਹੈ। ਹਰੇਕ ਸ਼ਾਮਿਲ ਹੋਣ ਵਾਲੇ ਨੁਮਾਇੰਦੇ ਪਾਸ ਆਪਣੇ ਜਥੇਦਾਰ ਤੋਂ ਸਰਟੀਫਿਕੇਟ ਹੋਣਾ ਚਾਹੀਦਾ ਹੈ।*

ਪ੍ਰਾਰਥਕ, ਡਾਕਟਰ ਗੁਰਬਖਸ਼ ਸਿੰਘ, ਸੇਵਕ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ।

ਅਕਤੂਬਰ ਦੇ ਆਖ਼ਰੀ ਹਫ਼ਤੇ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਬਹੁਤ ਸਾਰੇ ਸਿੱਖ ਆਗੂ, ਸਿੱਖ ਪ੍ਰੋਫ਼ੈਸਰ ਅਤੇ ਸਟੂਡੈਂਟ ਇਕੱਠੇ ਹੋਏ। ਇਸ ਵਿਚ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ 'ਜਥੇਬੰਦੀ' ਬਣਾਉਣ ਬਾਰੇ ਵਿਚਾਰਾਂ ਹੋਈਆਂ। ਹਾਜ਼ਰੀਨ ਵਿੱਚੋਂ ਕੁਝ ਚਾਹੁੰਦੇ ਸਨ ਕਿ ਚੀਫ਼ ਖਾਲਸਾ ਦੀਵਾਨ ਦੇ ਆਈਨ 'ਚ ਸੁਧਾਰ ਕਰ ਕੇ ਇਸੇ ਨੂੰ ਹੀ ਗੁਰਦੁਆਰਿਆਂ ਦੀ ਸੇਵਾ ਸੰਭਾਲ ਸੌਂਪ ਦਿੱਤੀ ਜਾਏ। ਮੀਟਿੰਗ ਨੇ ਬਾਵਾ ਹਰਕਿਸ਼ਨ ਸਿੰਘ ਵੱਲੋਂ ਪੇਸ਼ ਕੀਤਾ ਮਤਾ ਪਾਸ ਕੀਤਾ ਕਿ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨਾਲ ਗੱਲਬਾਤ ਕੀਤੀ ਜਾਏ, ਤਾਂ ਜੋ ਗੁਰਦੁਆਰਾ ਇੰਤਜ਼ਾਮ ਵਾਸਤੇ "ਜਥੇਬੰਦੀ" ਬਣਾਈ ਜਾ ਸਕੇ। ਇਸ ਸਬੰਧ ਵਿਚ ਇਕ ਕਮੇਟੀ ਬਣਾਈ ਗਈ, ਜਿਸ ਵਿਚ ਹੇਠ ਲਿਖੇ ਮੈਂਬਰ ਸ਼ਾਮਿਲ ਕੀਤੇ ਗਏ :-

1. ਬਾਬਾ ਖੜਕ ਸਿੰਘ 2. ਹਰਚੰਦ ਸਿੰਘ ਲਾਇਲਪੁਰੀ 3. ਗੁਰਦਿਆਲ ਸਿੰਘ ਭੈਣੀ 4. ਮਾਸਟਰ ਤਾਰਾ ਸਿੰਘ 5. ਭਾਈ ਜੋਧ ਸਿੰਘ 6. ਪ੍ਰੋ: ਤੇਜਾ ਸਿੰਘ ਮਸਤੂਆਣਾ 7. ਬਾਵਾ ਹਰਕਿਸ਼ਨ ਸਿੰਘ 8. ਪ੍ਰੋ: ਨਿਰੰਜਨ ਸਿੰਘ 9. ਲਾਲ ਸਿੰਘ ਲੁਧਿਆਣਾ 10. ਉੱਜਲ ਸਿੰਘ ਮੀਆਂ ਚੰਨੂ 11. ਅਮਰ ਸਿੰਘ ਦਿਆਲ ਭੜੰਗ (ਝਬਾਲ)

12. ਸੁੰਦਰ ਸਿੰਘ ਚਾਵਲਾ ਲਾਹੌਰ 13. ਤੇਜਾ ਸਿੰਘ ਸਮੁੰਦਰੀ 14. ਸਰਦੂਲ ਸਿੰਘ ਕਵੀਸ਼ਰ 15. ਮਾਸਟਰ ਸੁੰਦਰ ਸਿੰਘ ਲਾਇਲਪੁਰੀ 16. ਗਿਆਨੀ ਸ਼ੇਰ ਸਿੰਘ 17. ਜ: ਕਰਤਾਰ ਸਿੰਘ ਝੱਬਰ 18. ਅਮਰ ਸਿੰਘ ਲਾਇਲ ਗਜ਼ਟ 19. ਬਖ਼ਸ਼ੀਸ਼ ਸਿੰਘ ਸਮੁੰਦਰੀ 20. ਤੇਜਾ ਸਿੰਘ ਭੁੱਚਰ 21. ਚਰਨ ਸਿੰਘ ਨਾਭਾ 22. ਜੋਗਿੰਦਰ ਸਿੰਘ ਪਟਿਆਲਾ 23. ਸ਼ਮਸ਼ੇਰ ਸਿੰਘ ਐਡੀਟਰ ਇੰਡੀਆ 28. ਅਵਤਾਰ ਸਿੰਘ ਬੈਰਿਸਟਰ ਗੁਜਰਾਂਵਾਲਾ 25. ਬਾਬਾ ਕਿਹਰ ਸਿੰਘ ਪੱਟੀ 26. ਹੀਰਾ ਸਿੰਘ ਨਾਰਲੀ 27. ਹਰਦਿਆਲ ਸਿੰਘ ਬੈਹੜਵਾਲ 28. ਮੰਗਲ ਸਿੰਘ ਨਾਮਧਾਰੀ 29. ਹਰਨਾਮ ਸਿੰਘ ਚਵਿੰਡਾ 30. ਅਰਜਨ ਸਿੰਘ ਧੀਰਕਾ 31. ਰਾਮ ਸਿੰਘ ਐਡੀਟਰ ਪੰਚ 32. ਮਾਸਟਰ ਚੰਦਾ ਸਿੰਘ ਐਡੀਟਰ 33. ਦਾਨ ਸਿੰਘ ਵਛੋਆ 34. ਮਾਸਟਰ ਮੋਤਾ ਸਿੰਘ 35. ਅਕਾਲੀ ਮੰਗਲ ਸਿੰਘ। ਇਹ ਵੀ ਫ਼ੈਸਲਾ ਹੋਇਆ ਕਿ ਇਹ ਕਮੇਟੀ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨੂੰ ਮਿਲ ਕੇ ਗੱਲਬਾਤ ਕਰੇ ਅਤੇ 15 ਨਵੰਬਰ ਦੇ ਇਕੱਠ ਵਿਚ ਰਿਪੋਰਟ ਪੇਸ਼ ਕਰੇ।

(ਇਸ ਤੋਂ ਪਹਿਲਾਂ ਵੀ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ 'ਜਥੇਬੰਦੀ' ਕਾਇਮ ਕਰਨ ਬਾਰੇ ਚਰਚਾ ਚਲਦਾ ਰਿਹਾ ਸੀ। ਰੋਜ਼ਾਨਾ 'ਅਕਾਲੀ' ਅਖ਼ਬਾਰ ਵਿਚ ਅਗਸਤ-ਸਤੰਬਰ ਵਿਚ ਇਸ ਬਾਰੇ ਬਹੁਤ ਸਾਰੀਆਂ ਚਿੱਠੀਆਂ ਛਪਦੀਆਂ ਰਹੀਆਂ ਸਨ। ਇਹ ਚਿੱਠੀਆਂ ਸਿੱਖ ਆਗੂਆਂ ਤੇ ਵਿਦਵਾਨਾਂ ਵੱਲੋਂ ਲਿਖੀਆਂ ਗਈਆਂ ਸਨ।)

ਉੱਪਰ ਜ਼ਿਕਰ-ਕੀਤੀ ੩੫-ਮੈਂਬਰੀ ਕਮੇਟੀ ਨੇ ਚੀਫ਼ ਖਾਲਸਾ ਦੀਵਾਨ ਦੇ ਆਗੂਆਂ ਨਾਲ ਗੱਲਬਾਤ ਕੀਤੀ ਪਰ ਕੋਈ ਨਤੀਜਾ ਨਾ ਨਿਕਲਿਆ। ਇਸ 'ਤੇ ਵਿਚਾਰ ਕਰਨ ਵਾਸਤੇ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ 7 ਨਵੰਬਰ ਦੇ ਦਿਨ ਕੀਤਾ ਗਿਆ। ਇਸ ਇਕੱਠ ਵਿਚ ਫ਼ੈਸਲਾ ਕੀਤਾ ਗਿਆ ਕਿ ਸਿੱਖਾਂ ਕੋਲ ਇਸ ਤੋਂ ਸਿਵਾ ਕੋਈ ਹੋਰ ਚਾਰਾ ਨਹੀਂ ਰਿਹਾ ਕਿ 15 ਨਵੰਬਰ ਦੇ ਸਰਬੱਤ ਖਾਲਸਾ ਇਕੱਠ ਵਿਚ ਗੁਰਦੁਆਰਿਆਂ ਦੇ ਇੰਤਜ਼ਾਮ ਵਾਸਤੇ ਇਕ ਕਮੇਟੀ ਚੁਣੀ ਜਾਏ।

ਸਰਬੱਤ ਖਾਲਸਾ ਇਕੱਠ 15 ਨਵੰਬਰ ਨੂੰ ਹੋਣਾ ਸੀ। ਇਸ ਤੋਂ 2 ਦਿਨ ਪਹਿਲਾਂ 13 ਨਵੰਬਰ ਦੇ ਦਿਨ ਮਹਾਰਾਜਾ ਭੁਪਿੰਦਰਾ ਸਿੰਘ (ਪਟਿਆਲਾ), ਸੁੰਦਰ ਸਿੰਘ ਮਜੀਠਾ, ਨਿਹਾਲ ਸਿੰਘ ਪਟਿਆਲਾ, ਬਚਿਤਰ ਸਿੰਘ ਪਟਿਆਲਾ, ਰਘਬੀਰ ਸਿੰਘ ਸੰਧਾਂਵਾਲੀਆ, ਸੋਹਣ ਸਿੰਘ ਰਾਵਲਪਿੰਡੀ, ਤਖ਼ਤ ਸਿੰਘ ਫਿਰੋਜ਼ਪੁਰ, ਸੁੰਦਰ ਸਿੰਘ ਰਾਮਗੜ੍ਹੀਆ, ਫਤਹਿ ਸਿੰਘ ਗ੍ਰੰਥੀ, ਸ਼ਿਵਦੇਵ ਸਿੰਘ ਸਿਆਲਕੋਟ, ਮਿਹਰ ਸਿੰਘ ਲਾਹੌਰ, ਮਾਨ ਸਿੰਘ ਅੰਬਾਲਾ ਅਤੇ ਪ੍ਰੋ: ਜੋਧ ਸਿੰਘ ਪੰਜਾਬ ਦੇ ਗਵਰਨਰ ਨੂੰ ਮਿਲੇ। ਉਨ੍ਹਾਂ ਸਾਰਿਆਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਰੋਕਣ ਦੀ ਸਕੀਮ ਬਣਾਈ। ਗਵਰਨਰ ਪੰਜਾਬ ਨੇ ਗੁਰਦੁਆਰਾ ਇੰਤਜ਼ਾਮ ਵਾਸਤੇ ਇਕ 36 ਮੈਂਬਰੀ ਕਮੇਟੀ ਦਾ ਐਲਾਨ ਕਰ ਦਿੱਤਾ। ਇਸ ਕਮੇਟੀ ਵਿਚ ਹੇਠ ਲਿਖੇ ਮੈਂਬਰ ਸ਼ਾਮਿਲ ਸਨ :

1. ਮਹਾਰਾਜਾ ਭੁਪਿੰਦਰਾ ਸਿੰਘ 2. ਨਿਹਾਲ ਸਿੰਘ ਜੱਜ ਪਟਿਆਲਾ 3. ਬਚਿਤਰ ਸਿੰਘ ਜੱਜ ਜੀਂਦ 4. ਬਿਅੰਤ ਸਿੰਘ ਜੱਜ ਨਾਭਾ 5. ਪੂਰਨ ਸਿੰਘ ਕਪੂਰਥਲਾ 6. ਇੰਦਰ ਸਿੰਘ ਫ਼ਰੀਦਕੋਟ 7. ਭਾਗ ਸਿੰਘ ਕਲਸੀਆਂ 8. ਫ਼ਤਹਿ ਸਿੰਘ ਗ੍ਰੰਥੀ ਅੰਮ੍ਰਿਤਸਰ 9. ਮਿਹਰ ਸਿੰਘ ਲਾਹੌਰ 10. ਸੁੰਦਰ ਸਿੰਘ ਮਜੀਠਾ 11. ਹਰਬੰਸ ਸਿੰਘ ਅਟਾਰੀ 12. ਬਘੇਲ ਸਿੰਘ ਭੱਲਾ 13. ਬਖ਼ਤਾਵਰ ਸਿੰਘ ਕਾਲਗੜ੍ਹ 14 ਸੁੰਦਰ ਸਿੰਘ ਰਾਮਗੜ੍ਹੀਆ 15. ਤਖ਼ਤ ਸਿੰਘ ਫ਼ਿਰੋਜ਼ਪੁਰ 16. ਗੁਰਬਖ਼ਸ਼ ਸਿੰਘ ਪਟਿਆਲਾ 17. ਕੈਪਟਨ ਰਾਮ ਸਿੰਘ ਲੁਧਿਆਣਾ 18. ਭਾਈ ਜੋਧ ਸਿੰਘ 19. ਸ਼ਿਵਦੇਵ ਸਿੰਘ 20. ਰਾਜਾ ਸਿੰਘ ਪਿਸ਼ਾਵਰ 21. ਮਾਨ ਸਿੰਘ ਅੰਬਾਲਾ 21. ਉੱਜਲ ਸਿੰਘ 23. ਦੀਦਾਰ ਸਿੰਘ ਅੰਮ੍ਰਿਤਸਰ (ਇਹ ਸਭ ਸਰਕਾਰ ਦੇ ਹਮਾਇਤੀ ਮੰਨੇ ਜਾਂਦੇ ਸਨ। ਪਰ ਅਕਾਲੀ ਜਾਂ ਉਨ੍ਹਾਂ ਦੇ ਹਮਾਇਤੀ ਇਹ ਸਨ:) 24. ਬਾਬਾ ਖੜਕ ਸਿੰਘ 25. ਕਿਹਰ ਸਿੰਘ ਪੱਟੀ 26. ਡਾਕਟਰ ਗੁਰਬਖਸ਼ ਸਿੰਘ ਅੰਮ੍ਰਿਤਸਰ 27. ਬਹਾਦਰ ਸਿੰਘ ਘਵਿੰਡ 28. ਹਰਚੰਦ ਸਿੰਘ ਲਾਇਲਪੁਰੀ 29. ਤੇਜਾ ਸਿੰਘ ਬੁਰਜ। 30. ਤੀਰਥ ਸਿੰਘ ਘਰਜਾਖ 31. ਟਿੱਕਾ ਰਾਮ ਨਾਰਾਇਣ ਸਿੰਘ। ਇਨ੍ਹਾਂ 31 ਤੋਂ ਇਲਾਵਾ ਨਿਹੰਗਾਂ ਦੇ ਮੁਖੀ ਵੀ ਸ਼ਾਮਿਲ ਹੋਣੇ ਸਨ। ਇਸ 36 ਮੈਂਬਰੀ ਕਮੇਟੀ ਦੇ ਪ੍ਰਧਾਨ ਸ੍ਰ: ਹਰਬੰਸ ਸਿੰਘ ਅਟਾਰੀ ਹੋਣੇ ਸਨ।

ਸਰਕਾਰ, ਮਹਾਰਾਜਾ ਪਟਿਆਲਾ ਅਤੇ ਸਰਕਾਰ ਦੇ ਹੋਰ ਖ਼ੈਰ-ਖ਼੍ਵਾਹ ਭਾਵੇਂ ਇਕੱਠੇ ਤਾਂ ਹੋ ਗਏ ਪਰ ਇਸ ਦੇ ਬਾਵਜੂਦ 15 ਨਵੰਬਰ 1920 ਦੇ ਦਿਨ ਸਰਬੱਤ ਖਾਲਸਾ ਇਕੱਠ ਹੋਇਆ। ਇਸ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੀ ਗਈ। ਇਕੱਠ ਵਿਚ 150 ਦੇ ਕਰੀਬ ਮੈਂਬਰ ਚੁਣੇ ਗਏ। ਇਨ੍ਹਾਂ ਵਿੱਚੋਂ ਕੁਝ ਉਹ ਵੀ ਸਨ, ਜਿਹਨਾਂ ਦੇ ਨਾਂ ਸਰਕਾਰ ਦੀ 36 ਮੈਂਬਰੀ ਕਮੇਟੀ ਵਿਚ ਵੀ ਸਨ। ਸਰਕਾਰ ਨਾਲ ਟੱਕਰ ਰੋਕਣ ਵਾਸਤੇ ਫ਼ੈਸਲਾ ਹੋਇਆ ਕਿ ਸਰਕਾਰ ਦੀ ਕਮੇਟੀ ਵਾਲੇ ਜੋ ਮੈਂਬਰ ਚੁਣੇ ਨਹੀਂ ਗਏ ਸਨ, ਉਹ ਵੀ ਕਮੇਟੀ 'ਚ ਪਾ ਲਏ ਜਾਣ। ਇਸ 'ਤੇ ਕੁਲ ਗਿਣਤੀ 175 ਹੋ ਗਈ। ਅਗਲੇ ਦਿਨ ਪੰਜ ਪਿਆਰਿਆਂ ਨੇ ਇਨ੍ਹਾਂ ਮੈਂਬਰਾਂ ਦੀ ਸੁਧਾਈ ਕੀਤੀ। ਸੁਧਾਈ ਵਾਲੇ ਪੰਜ ਪਿਆਰੇ ਇਹ ਸਨ: ਜਥੇਦਾਰ ਬਲਵੰਤ ਸਿੰਘ ਕੁਲਾ, ਬਾਵਾ ਹਰਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ, ਜਥੇਦਾਰ ਤੇਜਾ ਸਿੰਘ ਭੁੱਚਰ ਤੇ ਪ੍ਰੋ: ਤੇਜਾ ਸਿੰਘ ਮਸਤੂਆਣਾ। ਪ੍ਰੋ: ਤੇਜਾ ਸਿੰਘ ਬਾਰੇ ਇਹ ਇਤਰਾਜ਼ ਉਠਾਇਆ ਗਿਆ ਕਿ ਉਹ ਆਪਣੇ ਆਪ ਨੂੰ "ਸੰਤ" ਅਖਵਾਉਂਦੇ ਹਨ ਅਤੇ ਮੱਥਾ ਵੀ ਟਿਕਾਉਂਦੇ ਹਨ। ਪ੍ਰੋ: ਤੇਜਾ ਸਿੰਘ ਨੇ ਅਕਾਲ ਤਖ਼ਤ ਸਾਹਿਬ 'ਤੇ ਐਲਾਨ ਕੀਤਾ ਕਿ ਉਹ ਅੱਗੇ ਤੋਂ ਆਪਣੇ ਆਪ ਨੂੰ "ਸੰਤ" ਨਹੀਂ ਅਖਵਾਉਣਗੇ ਅਤੇ ਕਿਸੇ ਨੂੰ ਆਪਣੇ ਅੱਗੇ ਮੱਥਾ ਨਹੀਂ ਟੇਕਣ ਦੇਣਗੇ। ਮਾਸਟਰ ਮੋਤਾ ਸਿੰਘ ਦੇ ਗ਼ੈਰ-ਹਾਜ਼ਿਰ ਹੋਣ ਕਰ ਕੇ ਭਾਈ ਜੋਧ ਸਿੰਘ ਨੂੰ ਪੰਜਵਾਂ ਮੈਂਬਰ ਲਿਆ ਗਿਆ। ਭਾਈ ਬਲਵੰਤ ਸਿੰਘ ਕੇਸਗੜ੍ਹ ਸਾਹਿਬ ਵਾਲਿਆਂ ਨੇ ਗ੍ਰੰਥੀ ਵਜੋਂ ਸੇਵਾ ਨਿਭਾਈ।"

ਇਸ ਪਹਿਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਕੋਈ ਲਿਸਟ

ਨਹੀਂ ਮਿਲਦੀ ਪਰ ਮੈਂ 100 ਤੋਂ ਵੱਧ ਮੈਂਬਰਾਂ ਦੇ ਨਾਂ ਖੋਜ ਡਾਕਟਰ ਹਰਜਿੰਦਰ ਸਿੰਘ ਦਿਲਗੀਰ ਲੱਭੇ ਹਨ। ਉਹ ਇਹ ਹਨ:-

1. ਭਾਈ ਬਖਸ਼ੀਸ਼ ਸਿੰਘ ਗ੍ਰੰਥੀ ਕੇਸਗੜ੍ਹ ਸਾਹਿਬ 2. ਪ੍ਰਿੰਸੀਪਲ ਤੇਜਾ ਸਿੰਘ 3. ਜ: ਤੇਜਾ ਸਿੰਘ ਭੁੱਚਰ 4. ਭਾਈ ਜੋਧ ਸਿੰਘ 5. ਭਾਈ ਬਲਵੰਤ ਸਿੰਘ 6. ਬਾਵਾ ਹਰਕਿਸ਼ਨ ਸਿੰਘ 7. ਭਾਈ ਸੇਵਾ ਸਿੰਘ ਠੀਕਰੀਵਾਲਾ 8. ਪ੍ਰੋ: ਹਰਬੰਸ ਸਿੰਘ ਕੁਰਾਨੀ। 9. ਭਾਈ ਹਰਜਸ ਸਿੰਘ ਮੀਰਹੇੜੀ 10. ਭਾਈ ਬਚਨ ਸਿੰਘ ਹੁਡਿਆਰਾ 11. ਭਾਈ ਮਿਹਰ ਸਿੰਘ ਚਾਵਲਾ 12. ਭਾਈ ਸਾਧੂ ਸਿੰਘ ਖਾਲਸਾ ਇਲੈਕਟ੍ਰਿਕ ਕੰਪਨੀ ਲਾਹੌਰ 13. ਭਾਈ ਗੁਰਬਖਸ਼ ਸਿੰਘ ਲਾਹੌਰ 14. ਭਾਈ ਸੁੰਦਰ ਸਿੰਘ ਚਾਵਲਾ ਲਾਹੌਰ 15. ਭਾਈ ਲਾਲ ਸਿੰਘ ਅਲਾਵਲਪੁਰ (ਗੁਰਦਾਸਪੁਰ) 16. ਭਾਈ ਕਿਹਰ ਸਿੰਘ ਸ਼ੇਖੂਪੁਰਾ 17. ਭਾਈ ਲਾਲ ਸਿੰਘ ਗੁਰਦਾਸਪੁਰ (ਸਟੂਡੈਂਟ) 18. ਭਾਈ ਅਮਰੀਕ ਸਿੰਘ ਗੁਜਰਾਂਵਾਲਾ। 19. ਭਾਈ ਮੋਤੀ ਸਿੰਘ ਵਜ਼ੀਰਾਬਾਦ 20. ਭਾਈ ਹਰਨਾਰਾਇਣ ਸਿੰਘ ਦਮਦਮਾ ਸਾਹਿਬ 21. ਬਾਬਾ ਮਹਿਤਾਬ ਸਿੰਘ ਗੁਜਰਾਂਵਾਲਾ 22. ਭਾਈ ਬੂਟਾ ਸਿੰਘ ਵਕੀਲ ਸ਼ੇਖੂਪੁਰਾ 23. ਜ: ਕਰਤਾਰ ਸਿੰਘ ਝੱਬਰ 24. ਭਾਈ ਸਾਧੂ ਸਿੰਘ ਲਾਇਲਪੁਰ 25. ਭਾਈ ਬੂਟਾ ਸਿੰਘ ਲਾਇਲਪੁਰ 26. ਟਿੱਕਾ ਰਾਮ ਨਾਰਾਇਣ ਸਿੰਘ ਅਨੰਦਪੁਰ ਸਾਹਿਬ 27. ਭਾਈ ਕਰਮ ਸਿੰਘ 28. ਭਾਈ ਪਿਆਰਾ ਸਿੰਘ ਲੰਗੇਰੀ 29. ਭਾਈ ਗੁਰਬਖਸ਼ ਸਿੰਘ ਉਪਦੇਸ਼ਕ ਪਟਿਆਲਾ 30. ਭਾਈ ਗੁਰਬਚਨ ਸਿੰਘ ਗ੍ਰੰਥੀ ਦਰਬਾਰ ਸਾਹਿਬ 31. ਭਾਈ ਫਤਹਿ ਸਿੰਘ ਗ੍ਰੰਥੀ ਦਰਬਾਰ ਸਾਹਿਬ 32. ਜ਼ੈਲਦਾਰ ਅਰਜਨ ਸਿੰਘ ਮਲੇਰਕੋਟਲਾ 33. ਭਾਈ ਅਮਰ ਸਿੰਘ ਸ਼ੇਰੇ ਪੰਜਾਬ 34. ਗਿ: ਇੰਦਰ ਸਿੰਘ ਜੰਡੇ ਸਰਾਇ (ਜਲੰਧਰ) 35. ਨੰਬਰਦਾਰ ਬੀਰ ਸਿੰਘ ਨੂਰਮਹਿਲ (ਜਲੰਧਰ) 36. ਭਾਈ ਜੁਗਿੰਦਰ ਸਿੰਘ ਖੁਦਰਪੁਰ (ਜਲੰਧਰ) 37. ਭਾਈ ਖੇਮ ਸਿੰਘ ਦਿੱਲੀ ਪੌਟਰੀ ਵਰਕਸ 38. ਭਾਈ ਸੂਰਤ ਸਿੰਘ ਫ਼ਤਹਿਪੁਰ, ਦਿੱਲੀ 39. ਭਾਈ ਬੰਤਾ ਸਿੰਘ ਉਪਦੇਸ਼ਕ ਲੁਧਿਆਣਾ 40. ਭਾਈ ਹੇਤੂ ਸਿੰਘ, ਹੈਦਰਾਬਾਦ, ਸਿੰਧ 41. ਜ: ਗੰਗਾ ਸਿੰਘ ਸਿਆਲਕੋਟ 42. ਭਾਈ ਸੁੰਦਰ ਸਿੰਘ ਮਜੀਠਾ 43. ਭਾਈ ਹਰਬੰਸ ਸਿੰਘ ਅਟਾਰੀ 44. ਭਾਈ ਦੇਵਾ ਸਿੰਘ ਅੰਮ੍ਰਿਤਸਰ 45. ਭਾਈ ਚੰਦਾ ਸਿੰਘ ਐਡੀਟਰ ਅੰਮ੍ਰਿਤਸਰ 46. ਭਾਈ ਗੁਰਬਖਸ਼ ਸਿੰਘ ਬੈਰਿਸਟਰ ਅੰਮ੍ਰਿਤਸਰ 47. ਭਾਈ ਸੁੰਦਰ ਸਿੰਘ ਰਾਮਗੜ੍ਹੀਆ 48. ਭਾਈ ਅਰੂੜ ਸਿੰਘ ਅਲੋਵਾਲ (ਅੰਮ੍ਰਿਤਸਰ) 49. ਭਾਈ ਦੇਵਾ ਸਿੰਘ ਛੱਜਲ ਬੱਧੀ (ਅੰਮ੍ਰਿਤਸਰ) 50. ਭਾਈ ਭਾਗ ਸਿੰਘ ਕਲਸੀਆ 51. ਭਾਈ ਹਾਕਮ ਸਿੰਘ ਓਵਰਸੀਅਰ (ਕਲਸੀਆ) 52. ਕੈਪਟਨ ਬਹਾਦਰ ਸਿੰਘ ਲਾਹੌਰ 53. ਡਾਕਟਰ ਗੁਰਬਖ਼ਸ਼ ਸਿੰਘ ਅੰਮ੍ਰਿਤਸਰ 54. ਭਾਈ ਦੀਦਾਰ ਸਿੰਘ, ਦਰਬਾਰ ਸਾਹਿਬ, ਅੰਮ੍ਰਿਤਸਰ 55. ਭਾਈ ਲੱਧਾ ਸਿੰਘ ਹੜੱਪਾ 56. ਭਾਈ ਦਲੀਪ ਸਿੰਘ ਸਾਂਗਲਾ 57. ਪ੍ਰੋ: ਅਰਬੇਲ ਸਿੰਘ ਕਪੂਰਥਲਾ 58. ਭਾਈ ਹਿੰਮਤ ਸਿੰਘ ਡੇਰਾ ਇਸਮਾਈਲ ਖਾਂ 59. ਭਾਈ ਦਾਨ ਸਿੰਘ ਵਛੋਆ 60. ਭਾਈ ਤੀਰਥ ਸਿੰਘ ਘਰਜਾਖ, ਕਠੂਆ (ਕਸ਼ਮੀਰ) 61. ਕੈਪਟਨ ਰਾਮ ਸਿੰਘ, ਸਰਗੋਧਾ 62. ਭਾਈ ਬਿਸ਼ਨ ਸਿੰਘ

ਕਪੂਰਥਲਾ (ਇਨ੍ਹਾਂ 62 ਮੈਂਬਰਾਂ ਦੀ ਸੁਧਾਈ 12 ਦਸੰਬਰ ਦੇ ਦਿਨ ਕੀਤੀ ਗਈ ਸੀ)। ਇਨ੍ਹਾਂ ਤੋਂ ਇਲਾਵਾ ਕੁਝ ਹੋਰ ਨਾਂ ਹੇਠ ਲਿਖੇ ਸਨ :

1. ਬਾਬਾ ਖੜਕ ਸਿੰਘ 2. ਭਾਈ ਮੋਹਨ ਸਿੰਘ ਵੈਦ 3. ਅਕਾਲੀ ਮੰਗਲ ਸਿੰਘ 4. ਭਾਈ ਮਹਿਤਾਬ ਸਿੰਘ ਬੀਰ, ਬਕਾਪੁਰ (ਜਲੰਧਰ) ਭਾਈ ਸਰਮੁਖ ਸਿੰਘ ਝਬਾਲ 6. ਭਾਈ ਅਮਰ ਸਿੰਘ ਝਬਾਲ 7. ਭਾਈ ਤੇਜਾ ਸਿੰਘ ਸਮੁੰਦਰੀ 8. ਭਾਈ ਸੋਹਣ ਸਿੰਘ ਜੋਸ਼ 9. ਬਾਬਾ ਕੇਹਰ ਸਿੰਘ ਪੱਟੀ 10. ਜ: ਤਾਰਾ ਸਿੰਘ ਠੇਠਰ 11. ਹੈੱਡ ਮਾਸਟਰ ਮਹਿਤਾਬ ਸਿੰਘ 12. ਜ: ਤੇਜਾ ਸਿੰਘ ਅਕਰਪੁਰੀ 13. ਗਿਆਨੀ ਸ਼ੇਰ ਸਿੰਘ 14. ਭਾਈ ਤੇਜਾ ਸਿੰਘ ਚੂਹੜਕਾਣਾ 15. ਭਾਈ ਗਿਆਨ ਸਿੰਘ ਐਬਟਾਬਾਦ 16. ਭਾਈ ਹਰਚੰਦ ਸਿੰਘ ਲਾਇਲਪੁਰੀ 17. ਬਾਬਾ ਕਰਮ ਸਿੰਘ ਚੀਮਾ 18. ਭਾਈ ਪਿਆਰਾ ਸਿੰਘ ਕਨੇਡੀਅਨ 19. ਮਾਸਟਰ ਮੋਤਾ ਸਿੰਘ 20. ਭਗਤ ਜਸਵੰਤ ਸਿੰਘ 21. ਮਾਸਟਰ ਤਾਰਾ ਸਿੰਘ 22. ਭਾਈ ਹਰੀ ਸਿੰਘ ਜਲੰਧਰੀ 23. ਪ੍ਰੋ: ਸਾਹਿਬ ਸਿੰਘ 24. ਭਾਈ ਭਾਗ ਸਿੰਘ ਕਨੇਡੀਅਨ 25. ਮਾਸਟਰ ਸੁੰਦਰ ਸਿੰਘ ਲਾਇਲਪੁਰ 26. ਭਾਈ ਅਰਜਨ ਸਿੰਘ ਧੀਰਕੇ 27. ਭਾਈ ਲਛਮਣ ਸਿੰਘ ਧਾਰੋਵਾਲੀ 28. ਭਾਈ ਭਾਗ ਸਿੰਘ ਵਕੀਲ 29. ਭਾਈ ਗੁਰਦਿੱਤ ਸਿੰਘ ਬਹਿਲੋਲਪੁਰੀ 30. ਭਾਈ ਨਰੈਣ ਸਿੰਘ ਬੈਰਿਸਟਰ 31. ਭਾਈ ਰਾਏ ਸਿੰਘ ਕਾਉਣੀ (ਦਲਜੀਤ ਸਿੰਘ) 32. ਭਾਈ ਗੋਪਾਲ ਸਿੰਘ ਕੌਮੀ 33. ਪ੍ਰੋ: ਨਿਰੰਜਨ ਸਿੰਘ 34. ਭਾਈ ਤੇਜਾ ਸਿੰਘ ਘਵਿੰਡ 35. ਬਾਬੂ ਤ੍ਰਿਪਤ ਸਿੰਘ 36. ਭਾਈ ਗੁਰਚਰਨ ਸਿੰਘ ਵਕੀਲ 37. ਭਾਈ ਸੰਤਾ ਸਿੰਘ ਸੁਲਤਾਨਵਿੰਡ 38. ਭਾਈ ਗੋਪਾਲ ਸਿੰਘ ਸਾਗਰੀ 39. ਭਾਈ ਗੁਰਦਿੱਤ ਸਿੰਘ ਐਡੀਟਰ ਨੇਸ਼ਨ 40. ਭਾਈ ਬਾਲ ਸਿੰਘ ਕਨੇਡੀਅਨ 41. ਭਾਈ ਮਿਤ ਸਿੰਘ ਕਨੇਡੀਅਨ 42. ਭਾਈ ਸਰਦੂਲ ਸਿੰਘ ਕਵੀਸ਼ਰ 43. ਭਾਈ ਜਸਵੰਤ ਸਿੰਘ ਝਬਾਲ 44. ਭਾਈ ਪ੍ਰੀਤਮ ਸਿੰਘ ਅਨੰਦਪੁਰ ਸਾਹਿਬ 45. ਭਾਈ ਦਲੀਪ ਸਿੰਘ 46. ਭਾਈ ਕਿਰਪਾਲ ਸਿੰਘ ਅੰਮ੍ਰਿਤਸਰ 47. ਭਾਈ ਗੁਰਬਖਸ਼ ਸਿੰਘ ਦਿੱਲੀ 48. ਭਾਈ ਕਿਸ਼ਨ ਸਿੰਘ ਅੰਮ੍ਰਿਤਸਰ 49. ਭਾਈ ਬਖਸ਼ੀਸ਼ ਸਿੰਘ ਭਮੱਦੀ 50. ਭਾਈ ਹਰੀ ਸਿੰਘ ਐਡੀਟਰ ਅਕਾਲੀ 51. ਰਸਾਲਦਾਰ ਸੁੰਦਰ ਸਿੰਘ 52. ਰਸਾਲਦਾਰ ਜੋਧ ਸਿੰਘ 53. ਸ. ਬ. ਮਹਿਤਾਬ ਸਿੰਘ 54. ਭਾਈ ਹੀਰਾ ਸਿੰਘ ਨਾਰਲੀ (ਇਹ ਨਾਂ ਡਾ : ਦਿਲਗੀਰ ਅਖ਼ਬਾਰਾਂ ਵਿੱਚੋਂ ਅਤੇ ਸਰਕਾਰ ਦੀਆਂ ਖ਼ੁਫ਼ੀਆਂ ਫਾਇਲਾਂ ਵਿੱਚੋਂ ਮਿਲੇ ਹਨ)।

ਇਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਥੇਦਾਰ (ਪ੍ਰਧਾਨ) ਦੀ ਚੋਣ ਵਾਸਤੇ ਮੀਟਿੰਗ ਅਗਲੇ ਦਿਨ ਹੋਈ। ਇਸ ਇਕੱਠ ਵਿਚ ਸਿਰਫ਼ 61 ਮੈਂਬਰ ਹਾਜ਼ਰ ਸਨ। ਹੋਰ ਤਾਂ ਹੋਰ ਮਾਸਟਰ ਮੋਤਾ ਸਿੰਘ ਅਤੇ ਹੋਰ ਕਈ ਮੁਖੀ ਆਗੂ ਵੀ ਹਾਜ਼ਿਰ ਨਹੀਂ ਸਨ। ਮੀਟਿੰਗ ਵਿਚ ਮੈਂਬਰਾਂ ਦੀ ਪੜਤਾਲ ਕੀਤੀ ਗਈ। ਜਿੰਨ੍ਹਾਂ ਨੇ ਅੰਮ੍ਰਿਤ ਨਹੀਂ ਛਕਿਆ ਸੀ ਉਨ੍ਹਾਂ ਨੂੰ ਅੰਮ੍ਰਿਤ ਛਕਣ ਵਾਸਤੇ ਕਿਹਾ ਗਿਆ। ਸ. ਸੁੰਦਰ ਸਿੰਘ ਮਜੀਠਾ ਨੇ ਕਕਾਰ ਵਿਖਾ ਕੇ ਹੀ ਛੁਟਕਾਰਾ ਕਰਵਾ ਲਿਆ। ਜਿਨ੍ਹਾਂ ਨੇ ਕੁਰਹਿਤ ਮੰਨੀ ਜਾਂ ਅੰਮ੍ਰਿਤਧਾਰੀ ਨਹੀਂ ਸਨ, ਉਨ੍ਹਾਂ ਵਿਚ ਸ: ਸੂਰਤ ਸਿੰਘ ਦਿੱਲੀ, ਸ: ਸਾਧੂ

ਸਿੰਘ ਲਾਹੌਰ, ਸ: ਸੁੰਦਰ ਸਿੰਘ ਲਾਹੌਰ, ਸ: ਬੂਟਾ ਸਿੰਘ ਸ਼ੇਖ਼ੂਪੁਰਾ, ਸ: ਸੁੰਦਰ ਸਿੰਘ ਸਰਬਰਾਹ, ਸ. ਭਾਗ ਸਿੰਘ ਕਲਸੀਆ, ਸ. ਰਾਮ ਸਿੰਘ ਸਰਗੋਧਾ, ਡਾ. ਗੁਰਬਖ਼ਸ਼ ਸਿੰਘ, ਸ. ਦਾਨ ਸਿੰਘ ਵਛੋਆ, ਕੈਪਟਨ ਬਹਾਦਰ ਸਿੰਘ ਵੀ ਸਨ। ਮੀਟਿੰਗ ਵਿਚ ਸ. ਸੁੰਦਰ ਸਿੰਘ ਮਜੀਠਾ, ਸ. ਹਰਬੰਸ ਸਿੰਘ ਅਟਾਰੀ, ਡਾ. ਗੁਰਬਖ਼ਸ਼ ਸਿੰਘ ਦੇ ਕਿਰਦਾਰ ਅਤੇ ਅ-ਪੰਥਕ ਰੋਲ ਸਬੰਧੀ ਵੀ ਇਤਰਾਜ਼ ਉਠਾਏ ਗਏ। ਸੁੰਦਰ ਸਿੰਘ ਮਜੀਠੀਆ ਨੇ ਇਸ ਦਾ ਗੋਲ ਮੋਲ ਜਵਾਬ ਦੇਂਦਿਆਂ ਆਖਿਆ, "ਮੈਂ ਆਪਣੀ ਤੁੱਛ ਬੁੱਧੀ ਮੁਤਾਬਿਕ ਪੰਥ ਭਲੇ ਲਈ ਕੰਮ ਕਰਦਾ ਰਿਹਾ ਹਾਂ।" ਗੁਰਬਖ਼ਸ਼ ਸਿੰਘ, ਜੋ ਜਨਰਲ ਡਾਇਰ ਸਨਮਾਨ ਕਮੇਟੀ ਦਾ ਮੈਂਬਰ ਸੀ, ਨੇ ਕਿਹਾ, "ਮੈਂ ਭੁਲਨਹਾਰ ਹਾਂ ਸੰਗਤ ਬਖ਼ਸ਼ਦੀ ਹੈ, ਕੀਤਾ ਨਾ ਕੀਤਾ ਵਿਚਾਰ ਕੇ ਬਖ਼ਸ਼ੋ।" ਮੈਂਬਰਾਂ ਦੀ ਸੁਧਾਈ ਮਗਰੋਂ ਅਕਾਲ ਤਖ਼ਤ ਸਾਹਿਬ 'ਤੇ ਅਰਦਾਸਾ ਸੋਧਿਆ ਗਿਆ। ਉਸੇ ਰਾਤ ਸਤ ਵਜੇ, ਜਦੋਂ ਸਿਰਫ਼ 40-50 ਮੈਂਬਰ ਰਹਿ ਗਏ ਤਾਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਚੋਣ ਕਰ ਲਈ ਗਈ। ਪ੍ਰਧਾਨਗੀ ਵਾਸਤੇ ਸੁੰਦਰ ਸਿੰਘ ਮਜੀਠੀਆ, ਹਰਬੰਸ ਸਿੰਘ ਅਟਾਰੀ ਤੇ ਭਾਈ ਜੋਧ ਸਿੰਘ ਦੇ ਨਾਂ ਪੇਸ਼ ਕੀਤੇ ਗਏ। ਹਾਜ਼ਿਰ ਮੈਂਬਰਾਂ ਵਿਚ ਬਹੁਤੇ ਮਜੀਠੀਏ ਦੇ ਹਿਮਾਇਤੀ ਸਨ। ਉਨ੍ਹਾਂ ਨੇ ਇਹ ਲਾਰਾ ਲਾਇਆ ਕਿ ਸੁੰਦਰ ਸਿੰਘ ਮਜੀਠਾ ਛੇਤੀ ਹੀ ਐਗਜ਼ੈਕਟਿਵ ਕੌਂਸਲ ਦੇ ਮੈਂਬਰ ਬਣ ਜਾਣੇ ਹਨ ਤੇ ਸਿਰਫ਼ ਉਦੋਂ ਤੱਕ ਉਨ੍ਹਾਂ ਨੂੰ ਪ੍ਰਧਾਨ ਚੁਣ ਲਿਆ ਜਾਵੇ। ਇਹ ਹਥਿਆਰ ਕਾਮਯਾਬ ਹੋਇਆ ਤੇ ਮਜੀਠਾ ਪ੍ਰਧਾਨ, ਹਰਬੰਸ ਸਿੰਘ ਅਟਾਰੀ ਮੀਤ ਪ੍ਰਧਾਨ, ਸੁੰਦਰ ਸਿੰਘ ਰਾਮਗੜ੍ਹੀਆ ਸਕੱਤਰ ਤੇ ਬਾਬਾ ਹਰਕਿਸ਼ਨ ਸਿੰਘ ਮੀਤ ਸਕੱਤਰ ਚੁਣੇ ਗਏ। ਐਗਜ਼ੈਕਟਿਵ ਵਿਚ ਜੋਧ ਸਿੰਘ, ਤੇਜਾ ਸਿੰਘ, ਬੂਟਾ ਸਿੰਘ ਵਕੀਲ, ਸ. ਹਰਬੰਸ ਸਿੰਘ, ਚਰਨ ਸਿੰਘ, ਅਮਰ ਸਿੰਘ ਲਾਇਲ ਗ਼ਜ਼ਟ ਤੇ ਬਾਬਾ ਕੇਹਰ ਸਿੰਘ ਪੱਟੀ ਚੁਣੇ ਗਏ। ਅਹੁਦੇਦਾਰਾਂ ਵਿੱਚੋਂ ਤਿੰਨੇ ਮੁੱਖ ਅਹੁਦੇਦਾਰ ਸਰਕਾਰੇ-ਦਰਬਾਰੇ ਨੇੜਤਾ ਰੱਖਣ ਵਾਲੇ ਸਨ। ਜਿਸ ਤਰੀਕੇ ਨਾਲ ਚੋਣ ਕੀਤੀ ਗਈ, ਉਹ ਇਕ ਸੋਚੀ ਸਮਝੀ ਸਾਜਿਸ਼ ਸੀ। ਜਿਸ ਵੇਲੇ ਸਰਕਾਰ ਨੂੰ ਇਸ ਦੀ ਇਤਲਾਹ ਮਿਲੀ ਤਾਂ ਗਵਰਨਰ ਨੇ ਸੁਖ ਦਾ ਸਾਹ ਲਿਆ ਅਤੇ ਉਮੀਦ ਕੀਤੀ ਕਿ ਹੁਣ ਸ਼੍ਰੋਮਣੀ ਕਮੇਟੀ ਉਨ੍ਹਾਂ ਦੇ ਕੰਟਰੋਲ ਤੋਂ ਬਾਹਰ ਨਹੀਂ ਜਾ ਸਕੇਗੀ। ਪਰ, ਇਹ ਉਸ ਦਾ ਭੁਲੇਖਾ ਹੀ ਸੀ। ਕੁਝ ਹਫ਼ਤਿਆਂ ਮਗਰੋਂ ਸੁੰਦਰ ਸਿੰਘ ਮਜੀਠਾ ਐਗਜ਼ੈਕਟਿਵ ਕੌਂਸਲ ਦੇ ਮੈਂਬਰ ਬਣ ਗਏ। ਉਨ੍ਹਾਂ ਦੀ ਥਾਂ ਹਰਬੰਸ ਸਿੰਘ ਅਟਾਰੀ ਪ੍ਰਧਾਨ ਬਣੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ ਹੋਣ ਤਕ ਸਿੱਖਾਂ ਨੇ ਗੁਰਦੁਆਰਾ ਚੁਮਾਲਾ ਸਾਹਿਬ ਲਾਹੌਰ, ਗੁਰਦੁਆਰਾ ਬਾਬੇ ਦੀ ਬੇਰ ਸਿਆਲਕੋਟ, ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਕਬਜ਼ਾ ਕਰ ਲਿਆ ਸੀ। 15-16 ਨਵੰਬਰ 1920 ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਾਇਮ ਹੋ ਗਈ। ਇੱਥੇ ਖ਼ਬਰ ਪੁੱਜੀ ਕਿ ਗੁਰਦੁਆਰਾ ਪੰਜਾ ਸਾਹਿਬ ਦਾ ਮਹੰਤ ਮਿੱਠਾ ਸਿੰਹੁ ਮਰ ਗਿਆ ਹੈ। ਇਸ 'ਤੇ ਜਥੇਦਾਰ ਕਰਤਾਰ ਸਿੰਘ ਝੱਬਰ ਨੇ 18 ਨਵੰਬਰ ਦੇ ਦਿਨ

ਕੁਝ ਸਿੰਘਾਂ ਨੂੰ ਨਾਲ ਲਿਆ ਅਤੇ ਹਸਨ ਅਬਦਾਲ ਵੱਲ ਚਾਲੇ ਪਾ ਦਿੱਤੇ। ਜਦੋਂ ਇਸ ਦੀ ਖ਼ਬਰ ਪੰਜਾਬ ਦੇ ਕੁਝ ਕਾਂਗਰਸੀਆਂ ਨੂੰ ਮਿਲੀ ਤਾਂ ਉਹ ਸਰਦੂਲ ਸਿੰਘ ਕਵੀਸ਼ਰ ਦੀ ਕੋਠੀ 'ਤੇ ਇਕੱਠੇ ਹੋਏ। ਉਨ੍ਹਾਂ ਆਪਸ ਵਿਚ ਮਸ਼ਵਰਾ ਕਰ ਕੇ ਅਮਰ ਸਿੰਘ ਝਬਾਲ ਦੀ ਡਿਊਟੀ ਲਾਈ ਕਿ ਉਹ ਜਥੇ ਨੂੰ ਪੰਜਾ ਸਾਹਿਬ ਜਾ ਕੇ ਕਬਜ਼ਾ ਕਰਨ ਤੋਂ ਰੋਕਣ। ਉਸ ਵੇਲੇ ਜਥਾ ਲਾਹੌਰ ਪਹੁੰਚ ਚੁੱਕਾ ਸੀ। ਸ: ਅਮਰ ਸਿੰਘ ਝਬਾਲ ਜਥੇ ਨੂੰ ਰੋਕਣ ਵਾਸਤੇ ਸ਼ਹੀਦ ਗੰਜ ਲਾਹੌਰ ਪੁੱਜੇ। ਉਨ੍ਹਾਂ ਜ: ਝੱਬਰ ਨੂੰ ਆਖਿਆ ਕਿ "ਤੁਸੀਂ ਜਥਾ ਲੈ ਕੇ ਨਾ ਜਾਓ। ਗਾਂਧੀ ਜੀ ਆਖਦੇ ਹਨ ਕਿ 31 ਦਸੰਬਰ ਨੂੰ ਸਵਰਾਜ ਹੋ ਜਾਣਾ ਹੈ। ਗੁਰਦੁਆਰਿਆਂ 'ਤੇ ਕਬਜ਼ੇ ਕਰਨਾ ਕੋਈ ਕੰਮ ਨਹੀਂ। ਅਸੀਂ ਸਾਰੇ ਕਾਂਗਰਸ ਦਾ ਕੰਮ ਕਰੀਏ।" ਇਸ 'ਤੇ ਜਥੇਦਾਰ ਝੱਬਰ ਨੇ ਜਵਾਬ ਦਿੱਤਾ, "ਮੈਨੂੰ ਗਾਂਧੀ ਦੇ ਪ੍ਰੋਗਰਾਮ ਤੇ ਫ਼ਿਲਹਾਲ ਕੋਈ ਯਕੀਨ ਨਹੀਂ ਕਿ ਐਡੀ ਛੇਤੀ ਅੰਗਰੇਜ਼ ਹਿੰਦੁਸਤਾਨ ਛੱਡ ਕੇ ਟੁਰ ਜਾਣਗੇ। ਪਰ, ਜੇ ਇਹ ਗੱਲ ਮੰਨ ਵੀ ਲਈ ਜਾਵੇ ਅਤੇ ਸਵਰਾਜ ਹੋ ਵੀ ਜਾਵੇ ਤਾਂ ਸਾਡੇ ਗੁਰਦੁਆਰੇ ਹੋਰ ਖ਼ਤਰੇ ਵਿਚ ਹੋ ਜਾਣਗੇ। ਅਜ਼ਾਦ ਹਿੰਦੁਸਤਾਨ ਵਿਚ ਹਿੰਦੂ ਹਕੂਮਤ ਹੋਵੇਗੀ। ਇਸ ਵੇਲੇ ਹਕੂਮਤ ਅੰਗਰੇਜ਼ ਦੀ ਹੈ। ਅਸੀਂ ਗੁਰਦੁਆਰਿਆਂ 'ਤੇ ਕਬਜ਼ੇ ਕਰਦੇ ਹਾਂ। ਹਕੂਮਤ ਚੁੱਪ ਹੈ ਕਿਉਂ ਕਿ ਅੰਗਰੇਜ਼ ਦੀ ਸਾਡੇ ਨਾਲ ਕੋਈ ਮਜ਼ਹਬੀ ਮੁਖ਼ਾਲਫ਼ਤ ਨਹੀਂ। ਜੇ ਕਰ ਗਾਂਧੀ ਦੇ ਕਹੇ ਮੁਤਾਬਿਕ ਸੱਚਮੁਚ ਹਿੰਦੂ ਰਾਜ ਹੋ ਜਾਵੇ ਤਾਂ ਫਿਰ ਸਾਨੂੰ ਗੁਰਦੁਆਰਿਆਂ ਦੇ ਨੇੜੇ ਕਿਸੇ ਨਹੀਂ ਆਉਣ ਦੇਣਾ। ਹਿੰਦੂ ਸਾਡੇ ਨਾਲ ਮਜ਼ਹਬੀ ਇਖ਼ਤਲਾਫ਼ ਰੱਖਦਾ ਹੈ।"

18 ਨਵੰਬਰ ਦੇ ਦਿਨ ਜ: ਝੱਬਰ ਦਾ "ਗੁਰਦੁਆਰਾ ਸੇਵਕ ਜੱਥਾ" ਪੰਜਾ ਸਾਹਿਬ ਪਹੁੰਚ ਗਿਆ। ਜਦੋਂ ਜਥਾ ਗੁਰਦੁਆਰੇ ਪੁੱਜਾ ਤਾਂ ਉੱਥੇ ਪੁਲੀਸ ਨਾਲ ਕੁਝ ਪਲ ਤਕਰਾਰ ਹੋਇਆ। ਉਧਰ ਮਹੰਤ ਮਿੱਠਾ ਸਿਹੁੰ ਦੇ ਭਰਾ ਸੰਤ ਸਿਹੁੰ ਨੇ 60 ਕੁ ਬਦਮਾਸ਼ ਇਕੱਠੇ ਕੀਤੇ ਅਤੇ ਉਨ੍ਹਾਂ ਨੂੰ ਹਮਲੇ ਵਾਸਤੇ ਤਿਆਰ ਕੀਤਾ। ਜਦੋਂ ਉਹ ਤਿਆਰੀ ਕਰ ਕੇ ਗੁਰਦੁਆਰੇ ਪਹੁੰਚੇ ਤਾਂ ਪੁਲੀਸ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਸ 'ਤੇ ਸੰਤ ਸਿਹੁੰ ਨੇ ਪੁਲੀਸ ਨੂੰ ਵਿਚ ਪਾ ਕੇ ਗੱਲਬਾਤ ਸ਼ੁਰੂ ਕੀਤੀ। ਇਸ ਦੌਰਾਨ ਗੁਜਰਖਾਨ ਤੋਂ ਵੀ ਕਾਫ਼ੀ ਸਿੰਘ ਹਸਨ ਅਬਦਾਲ ਪਹੁੰਚ ਗਏ। ਸਿੰਘਾਂ ਨੇ ਰਲ ਮਿਲ ਕੇ ਗੁਰਦੁਆਰੇ ਦੀ ਸੇਵਾ ਸੰਭਾਲ ਲਈ। ਜਦੋਂ ਸਿੰਘਾਂ ਨੇ ਲੰਗਰ ਵਾਲਾ ਕਮਰਾ ਵੀ ਖੋਲ੍ਹਿਆ ਤਾਂ ਉਸ ਵਿੱਚੋਂ ਤਾਸ਼ਾਂ, ਕੁੱਕੜਾਂ ਦੇ ਖੰਭ, ਸਿਗਰਟਾਂ ਦੀਆਂ ਡੱਬੀਆਂ ਅਤੇ ਪੀਤੀਆਂ ਸਿਗਰਟਾਂ ਦੇ ਟੋਟੇ ਮਿਲੇ। ਦੋ ਥਾਂਈਂ ਉਲਟੀ ਕੀਤੀ ਹੋਈ ਸੀ ਤੇ ਉਸ 'ਤੇ ਸੁਆਹ ਪਾਈ ਹੋਈ ਸੀ।

ਸ਼ਾਮ ਵੇਲੇ ਸੰਤ ਸਿਹੁੰ ਨੇ ਕੁਝ ਹਿੰਦੂ ਤੇ ਮੁਸਲਮਾਨ ਇਕੱਠੇ ਕਰ ਲਏ ਪਰ ਮਹੰਤ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਸੀਂ ਧਾਰਮਿਕ ਕੰਮ 'ਚ ਦਖ਼ਲ ਨਾ ਦਿਓ। ਇਸ 'ਤੇ ਉਹ ਚਲੇ ਗਏ। ਅਗਲੇ ਦਿਨ 19 ਨਵੰਬਰ ਸਵੇਰ ਵੇਲੇ ਸਿੰਘਾਂ ਨੂੰ ਕੀਰਤਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ ਗਈ ਪਰ ਸਿੰਘ ਨਾ ਰੁਕੇ। ਇਸ ਮਗਰੋਂ ਪ੍ਰਸ਼ਾਦ ਬਣ

ਕੇ ਆ ਗਿਆ ਜੋ ਇਕ ਹੁੱਕਾ ਪੀਣ ਵਾਲੇ ਨੇ ਬਣਾਇਆ ਸੀ। ਸਿੰਘਾਂ ਨੇ ਉਸ ਨੂੰ ਕਬੂਲਣ ਤੋਂ ਨਾਂਹ ਕਰ ਦਿੱਤੀ। ਸੰਤ ਸਿਹੁੰ ਨੇ ਜਥੇ ਦੇ ਸਿੰਘਾਂ ਨੂੰ ਹਿੰਦੂ-ਮੁਖ਼ਾਲਿਫ਼ ਆਖ ਕੇ ਮੁਕਾਮੀ ਹਿੰਦੂਆਂ ਨੂੰ ਸਿੱਖਾਂ ਦੇ ਗਲ ਪੁਆਉਣ ਦੀ ਕੋਸ਼ਿਸ਼ ਕੀਤੀ ਪਰ ਜ: ਝੱਬਰ ਨੇ ਉਨ੍ਹਾਂ ਨੂੰ ਸਮਝਾ ਕੇ ਚੁੱਪ ਕਰਵਾ ਦਿੱਤਾ। ਸੰਤ ਸਿਹੁੰ ਦੁਪਹਿਰ ਵੇਲੇ ਫੇਰ ਕੈਂਬਲਪੁਰ ਦੀ ਪੁਲੀਸ ਲੈ ਆਇਆ। ਉਨ੍ਹਾਂ ਨੇ ਡਰਾ ਧਮਕਾ ਕੇ ਸਿੰਘਾਂ ਨੂੰ ਉੱਥੋਂ ਕੱਢਣ ਦੀ ਕੋਸ਼ਿਸ਼ ਕੀਤੀ ਪਰ ਸਿੰਘ ਡਟੇ ਰਹੇ। ਹਿੰਦੂ ਪੁਲਸੀਏ ਗੁਰਦੁਆਰੇ ਦੀ ਹਦੂਦ ਵਿਚ ਹੁੱਕਾ ਪੀਂਦੇ ਰਹੇ। ਇਹ ਵੇਖ ਕੇ ਸਿੰਘ ਰੋਹ ਵਿਚ ਆਏ ਪਰ ਜ: ਝੱਬਰ ਨੇ ਉਨ੍ਹਾਂ ਨੂੰ ਪੁਰ-ਅਮਨ ਰਹਿਣ ਵਾਸਤੇ ਆਖਿਆ।

ਜਦੋਂ ਸੰਤ ਸਿਹੁੰ ਦੇ ਸਾਰੇ ਹਰਬੇ ਫੇਲ੍ਹ ਹੋ ਗਏ ਤਾਂ ਉਸ ਨੇ ਹਥਿਆਰ ਸੁੱਟ ਦਿੱਤੇ ਅਤੇ ਸਮਝੌਤਾ ਕਰਨਾ ਚਾਹਿਆ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਉਸ ਨਾਲ ਵਿਚਾਰਾਂ ਹੋਈਆਂ। ਉਹ ਇਕ ਕਮੇਟੀ ਦੇ ਇੰਤਜ਼ਾਮ ਹੇਠਾਂ ਗੁਰਦੁਆਰੇ 'ਚ 'ਮਹੰਤੀ' ਦੀ ਸੇਵਾ ਕਰਨੀ ਮੰਨ ਗਿਆ। ਗੁਰਦੁਆਰੇ ਦੀ ਕਮੇਟੀ ਚੁਣੀ ਗਈ। ਇਸ ਵਿਚ ਸ: ਰਾਮ ਸਿੰਘ ਸਾਹਨੀ ਪ੍ਰਧਾਨ ਚੁਣੇ ਗਏ। ਬਾਕੀ ਮੈਂਬਰ ਸਨ : ਗਿਆਨੀ ਸ਼ੇਰ ਸਿੰਘ, ਸ: ਤੇਜਾ ਸਿੰਘ ਵਕੀਲ, ਸ: ਮਲਕ ਦੇਵ ਸਿੰਘ, ਸ: ਜਸਵੰਤ ਸਿੰਘ ਬੀ. ਏ.। ਮਗਰੋਂ ਜਥੇਦਾਰ ਕਰਤਾਰ ਸਿੰਘ ਝੱਬਰ ਤੇ ਸ: ਸੁੰਦਰ ਸਿੰਘ ਨੀਲਾ (ਜਿਹਲਮ) ਨੂੰ ਵੀ ਮੈਂਬਰ ਪਾ ਲਿਆ ਗਿਆ। ਸ਼ਾਮ ਵੇਲੇ ਜਦੋਂ ਸੰਤ ਸਿਹੁੰ ਨੂੰ ਸਮਝੌਤੇ 'ਤੇ ਦਸਤਖ਼ਤ ਕਰਨ ਵਾਸਤੇ ਆਖਿਆ ਗਿਆ ਤਾਂ ਉਹ ਮੁੱਕਰ ਗਿਆ। ਉਸ ਨੇ ਆਪਣੇ ਹਮਾਇਤੀ ਇਕੱਠੇ ਕਰ ਲਏ। ਇਨ੍ਹਾਂ ਵਿਚ ਕੁਝ ਮੁਸਲਮਾਨ ਵੀ ਸਨ। ਮੁਸਲਮਾਨਾਂ ਨੂੰ ਕਾਜ਼ੀ ਮੁਜ਼ੱਫਰ ਦੀਨ ਅਤੇ ਮਿਰਜ਼ਾ ਕੁਤਬਦੀਨ ਵਕੀਲ ਨੇ ਸਮਝਾਇਆ ਤੇ ਉਹ ਚਲੇ ਗਏ। ਇਸ ਪਿੱਛੋਂ ਮਹੰਤ ਮਿੱਠਾ ਸਿਹੁੰ ਦੀ ਵਿਧਵਾ, ਕੁਝ ਜ਼ਨਾਨੀਆਂ ਨੂੰ ਲੈ ਆਈ। ਜ਼ਨਾਨੀਆਂ ਦੇ ਧੱਕੇ ਦੇ ਬਾਵਜੂਦ ਸਿੰਘ ਪੁਰ-ਅਮਨ ਰਹੇ। ਅਗਲੇ ਦਿਨ ਸੰਤ ਸਿਹੁੰ ਨੇ ਹਿੰਦੂਆਂ ਨੂੰ ਭੜਕਾਇਆ। ਏਨੇ ਵਿਚ ਕੈਂਬਲਪੁਰ ਦਾ ਡਿਪਟੀ ਕਮਿਸ਼ਨਰ ਆ ਗਿਆ। ਉਸ ਨੇ ਹਿੰਦੂਆਂ ਦੇ ਹਜੂਮ ਨੂੰ ਸਮਝਾਇਆ। ਜਦੋਂ ਹਿੰਦੂ ਫੇਰ ਵੀ ਨਾ ਹਟੇ ਤਾਂ ਜ: ਝੱਬਰ ਨੇ ਡੀ. ਸੀ. ਨੂੰ ਆਖਿਆ ਕਿ ਇਹ ਹਿੰਦੂ ਕਿਸੇ ਦੇ ਆਖੇ ਤੇ ਰੌਲਾ ਪਾਉਣ ਵਾਲੇ ਹਨ। ਡੀ. ਸੀ. ਨੂੰ ਇਸ ਦਾ ਸਬੂਤ ਦਿਖਾਉਣ ਵਾਸਤੇ ਸਿਰਫ਼ ਦੋ ਸਿੰਘ ਅੱਗੇ ਕੀਤੇ। ਉਨ੍ਹਾਂ ਨੇ ਹਿੰਦੂਆਂ ਦੀ ਇਕ ਟੋਲੀ ਨੂੰ ਲਲਕਾਰਿਆ ਸਿਰਫ਼ ਲਲਕਾਰਾ ਸੁਣ ਕੇ ਹੀ ਅੱਧੇ ਤੋਂ ਵੱਧ ਹਿੰਦੂ, ਜੋ ਭਾੜੇ ਦੇ ਟੱਟੂ ਸਨ, ਪਲਾਂ ਵਿਚ ਹੀ ਹਰਨ ਹੋ ਗਏ। ਇਹ ਵੇਖ ਕੇ ਡਿਪਟੀ ਕਮਿਸ਼ਨਰ ਨੇ ਸੰਤ ਸਿਹੁੰ ਨੂੰ ਗੁਰਦੁਆਰੇ 'ਚੋਂ ਬਾਹਰ ਕੱਢ ਦਿੱਤਾ, ਉਸ ਦੇ ਦਾਖਲੇ 'ਤੇ ਪੱਕੀ ਪਾਬੰਦੀ ਲਾ ਦਿੱਤੀ ਤੇ ਉਸ ਨੂੰ ਕਾਨੂੰਨੀ ਚਾਰਾਜੋਈ ਵਾਸਤੇ ਆਖਿਆ। (ਮਗਰੋਂ ਸੰਤ ਸਿਹੁੰ ਨੇ 6 ਦਸੰਬਰ ਨੂੰ ਮੁਕੱਦਮਾ ਕੀਤਾ, ਜੋ 20 ਦਸੰਬਰ ਨੂੰ ਖਾਰਿਜ ਹੋ ਗਿਆ)।

26 ਨਵੰਬਰ 1920 ਦੇ ਦਿਨ ਗੁਰਦੁਆਰੇ ਵਿਚ ਭਾਰੀ ਦੀਵਾਨ ਸਜਿਆ। ਦੀਵਾਨ ਵਿਚ ਜ: ਕਰਤਾਰ ਸਿੰਘ ਝੱਬਰ ਨੇ 'ਅਕਾਲੀ ਫੌਜ' ਦੀ ਭਰਤੀ ਵਾਸਤੇ

ਅਪੀਲ ਕੀਤੀ। ਇਸੇ ਮੌਕੇ 'ਤੇ 50 ਸਿੰਘ ਨਿਤਰੇ (ਮਗਰੋਂ ਇਸੇ ਨੇ ਅਕਾਲੀ ਦਲ ਜਥੇਬੰਦੀ ਨੂੰ ਜਨਮ ਦਿੱਤਾ)। ਗਿਆਨੀ ਸ਼ੇਰ ਸਿੰਘ ਨੇ 'ਅਕਾਲੀ ਫ਼ੌਜ' ਫੰਡ ਵਾਸਤੇ ਅਪੀਲ ਕੀਤੀ। ਉਸੇ ਵੇਲੇ 1000 ਰੁਪੈ ਨਕਦ ਤੇ 4000 ਰੁਪੈ ਇਕਰਾਰੀ ਹੋ ਗਏ। ਇਸ ਤੋਂ ਮਗਰੋਂ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਕਮੇਟੀ ਚੁਣੀ ਗਈ। ਇਸ ਵਿਚ (ਪਿਸ਼ਾਵਰ ਤੋਂ) ਮਲਿਕ ਦੇਵਾ ਸਿੰਘ, ਭਾਈ ਗੁਲਾਬ ਸਿੰਘ, ਸ: ਦੂਲਾ ਸਿੰਘ ਐਬਟਾਬਾਦੀ, (ਰਾਵਲਪਿੰਡੀ ਤੋਂ) ਸ: ਰਾਜਾ ਸਿੰਘ, ਸ: ਬਾਘ ਸਿੰਘ ਗਿਆਨੀ, ਸ: ਅਤਰ ਸਿੰਘ, (ਕੈਂਬਲਪੁਰ ਤੋਂ) ਸ: ਅਮਰ ਸਿੰਘ ਲਾਇਲ ਗਜ਼ਟ, ਸ: ਮੇਹਰ ਸਿੰਘ ਗ੍ਰੰਥੀ ਸਿੰਘ ਸਭਾ, (ਹਜ਼ਾਰਾ ਤੋਂ) ਸ: ਰਾਮ ਸਿੰਘ ਠੇਕੇਦਾਰ, ਸ: ਜਵੰਦ ਸਿੰਘ, ਗਿਆਨੀ ਸ਼ੇਰ ਸਿੰਘ, ਸ: ਗੁਪਾਲ ਸਿੰਘ ਸਾਗਰੀ, ਸ: ਕਰਤਾਰ ਸਿੰਘ ਕੱਲਰ, (ਜਿਹਲਮ ਤੋਂ) ਸ: ਜੀਵਨ ਸਿੰਘ ਸ: ਸੁੰਦਰ ਸਿੰਘ ਨੀਲਾ, ਜ: ਕਰਤਾਰ ਸਿੰਘ ਝੱਬਰ ਚੁਣੇ ਗਏ। ਇਨ੍ਹਾਂ ਤੋਂ ਇਲਾਵਾ ਮਾਸਟਰ ਤਾਰਾ ਸਿੰਘ, ਸ: ਜਗਤ ਸਿੰਘ ਪ੍ਰਦੇਸੀ ਤੇ ਸ: ਈਸ਼ਰ ਸਿੰਘ ਪੰਜਾ ਸਾਹਿਬ ਵੀ ਨਾਮਜ਼ਦ ਕੀਤੇ ਗਏ।

## ਅਕਾਲੀ ਦਲ ਦਾ ਜਨਮ

*ਪੰਜਾ ਸਾਹਿਬ ਗੁਰਦੁਆਰੇ 'ਤੇ ਕਬਜ਼ਾ ਕਰਨ ਵੇਲੇ ਜ: ਕਰਤਾਰ ਸਿੰਘ ਝੱਬਰ ਨੇ ਮਹਿਸੂਸ ਕੀਤਾ ਕਿ ਗੁਰਦੁਆਰਿਆਂ 'ਤੇ ਕਬਜ਼ਾ ਕਰਨ ਤੋਂ ਮਗਰੋਂ ਇਸ ਨੂੰ ਕਾਇਮ ਰੱਖਣ ਵਾਸਤੇ ਇਕ ਪੱਕੇ ਜਥੇ ਦੀ ਜ਼ਰੂਰਤ ਹੈ। ਜਦੋਂ ਵੀ ਲੋੜ ਮਹਿਸੂਸ ਹੋਵੇ, ਇਸ ਜਥੇ ਨੂੰ ਬੁਲਾ ਲਿਆ ਜਾਵੇ। ਕਿਉਂਕਿ ਪੰਜਾ ਸਾਹਿਬ 'ਚ ਮਹੰਤ ਦੀ ਵਿਧਵਾ ਨੇ ਔਰਤਾਂ ਤੋਂ ਵੀ ਹਮਲਾ ਕਰਵਾਉਣ ਦੀ ਕੋਸ਼ਿਸ਼ ਕੀਤੀ ਸੀ, ਇਸ ਕਰ ਕੇ ਇਸ 'ਅਕਾਲੀ ਫ਼ੌਜ' ਵਿਚ ਕੁਝ ਬੀਬੀਆਂ ਵੀ ਸ਼ਾਮਿਲ ਕੀਤੀਆਂ ਜਾਣ। "ਪੰਚ" ਅਖ਼ਬਾਰ ਮੁਤਾਬਿਕ ਮਾਸਟਰ ਮੋਤਾ ਸਿੰਘ ਨੇ ਸੁਝਾਅ ਦਿੱਤਾ ਕਿ ਅਖ਼ਬਾਰ 'ਚ ਅਪੀਲ ਛਾਪ ਕੇ ਇਕ "ਗੁਰਦੁਆਰਾ ਸੇਵਕ ਦਲ" ਕਾਇਮ ਕੀਤਾ ਜਾਏ। ਇਹ ਅਪੀਲ ਇੰਞ ਸੀ :*

*ਗੁਰਦੁਆਰਾ ਸੇਵਕ ਦਲ*
*ਪੰਜ ਸੌ ਸਿੰਘਾਂ ਦੀ ਲੋੜ*

"175 ਮੈਂਬਰ ਬਣਨ ਤੋਂ ਬਾਅਦ ਮਾਸਟਰ ਮੋਤਾ ਸਿੰਘ ਨੇ ਇਹ ਤਜਵੀਜ਼ ਕੀਤੀ ਹੈ ਕਿ ਕਮੇਟੀ ਦੇ ਨਾਲ ਇਕ *ਗੁਰਦੁਆਰਾ ਸੇਵਕ ਦਲ* ਬਣਾਇਆ ਜਾਏ, ਜਿਹੜਾ ਮਹੰਤਾਂ ਤੋਂ ਇੰਤਜ਼ਾਮ ਲਵੇ। ਇਹ ਕੁਲ 500 ਸਿੰਘ ਹੋਣ। ਇਨ੍ਹਾਂ ਵਿੱਚੋਂ 100 ਤਿਆਰ ਬਰ ਤਿਆਰ ਤਨਖ਼ਾਹਦਾਰ ਹੋਣ ਅਤੇ 400 ਰੀਜ਼ਰਵ ਹੋਣ, ਬਗ਼ੈਰ ਤਨਖ਼ਾਹ ਤੋਂ। ਜਿੱਥੇ ਹਾਲਤ ਵਿਗੜਦੀ ਹੋਈ ਦਿਸਦੀ ਹੋਵੇ, ਉਸ ਗੁਰਦੁਆਰੇ ਲਈ ਅਕਾਲ ਤਖ਼ਤ ਸਾਹਿਬ 'ਤੇ ਸੱਦ ਕੇ ਜਥਾ ਟੋਰ ਦਿੱਤਾ ਜਾਵੇ। ਇਹ ਡਿਊਟੀ ਇਕ ਕਮੇਟੀ ਲਵੇ, ਜੋ 175 ਵਿੱਚੋਂ 25 ਮੈਂਬਰ ਚੁਣ ਕੇ ਬਣੇ। ਇਸ ਦਲ ਦੇ ਐਕਸ਼ਨ ਦੀ ਜ਼ਿੰਮੇਵਾਰੀ ਅਸੀਂ ਲੈਂਦੇ ਹਾਂ।" 26 ਨਵੰਬਰ ਦੇ ਦਿਨ ਪੰਜਾ ਸਾਹਿਬ ਦੇ ਇਕੱਠ ਵਿਚ ਇਸ ਦਾ ਮੁੱਢ ਵੀ ਬੰਨ੍ਹਿਆ ਗਿਆ ਸੀ। ਉਸੇ ਵੇਲੇ ਹੀ 50 ਸਿੰਘਾਂ ਨੇ ਆਪਣੇ ਆਪ ਨੂੰ ਪੇਸ਼ ਵੀ ਕੀਤਾ ਸੀ।

ਇਸ "ਗੁਰਦੁਆਰਾ ਸੇਵਕ ਦਲ" ਜਾਂ "ਅਕਾਲੀ ਦਲ" ਦੀ ਸੈਂਟਰਲ ਬਾਡੀ ਦੀ ਕਾਇਮੀ ਵਾਸਤੇ ਇਕ ਇਕੱਠ 14 ਦਸੰਬਰ ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਬੁਲਾ ਲਿਆ ਗਿਆ। ਇਸ ਇਕੱਠ ਵਿਚ ਜਥੇਦਾਰ ਕਰਤਾਰ ਸਿੰਘ ਝੱਬਰ ਨੇ ਤਜਵੀਜ਼ ਕੀਤੀ : "ਸਮਾਂ ਸਾਨੂੰ ਮਜਬੂਰ ਕਰ ਰਿਹਾ ਹੈ ਕਿ ਗੁਰਦੁਆਰਿਆਂ ਦਾ ਸੁਧਾਰ ਝੱਟ ਪਟ ਕੀਤਾ ਜਾਵੇ ਅਤੇ ਇਸ ਲਈ ਹਰ ਇਕ ਦੀ ਕੁਰਬਾਨੀ ਦੀ ਲੋੜ ਹੈ। ਸੋ ਇਸ ਤਰ੍ਹਾਂ ਕੀਤਾ ਜਾਵੇ ਕਿ ਅਕਾਲੀ ਦਲ ਕਾਇਮ ਕੀਤਾ ਜਾਵੇ। ਇਸ ਦੇ ਸੇਵਕ ਘੱਟੋ-ਘੱਟ ਇਕ ਮਹੀਨਾ ਸਾਲ ਵਿਚ ਪੰਥ ਨੂੰ ਅਰਪਣ ਕਰਨ। ਕੇਂਦਰ ਅੰਮ੍ਰਿਤਸਰ ਹੋਵੇ, ਜਿਥੇ ਹਰ ਵੇਲੇ 100 ਸਿੰਘ ਹਾਜ਼ਰ ਰਹੇ ਅਤੇ ਜਿੱਥੇ ਜਿਤਨੇ ਸਿੰਘ ਲੋੜ ਪਵੇ ਭੇਜੇ ਜਾਣ। ਇਲਾਕਿਆਂ ਵਿਚ ਇਸ ਦੀਆਂ ਸ਼ਾਖਾ ਬਣਾਈਆਂ ਜਾਣ।" ਇਸ 'ਤੇ ਇਕੱਠ ਨੇ ਇਕ ਰਾਇ ਨਾਲ ਮਤਾ ਪਾਸ ਕੀਤਾ ਕਿ 23 ਜਨਵਰੀ ਨੂੰ ਸੰਗਤਾਂ ਤਖ਼ਤ ਅਕਾਲ ਬੁੰਗੇ ਹੁੰਮ-ਹੁੰਮਾ ਕੇ ਆਉਣ ਤੇ ਜੱਥਾ ਕਾਇਮ ਕੀਤਾ ਜਾਵੇ।

ਇਸੇ ਖ਼ਬਰ ਹੇਠਾਂ ਜ਼ਰੂਰੀ ਅਪੀਲ 'ਚ ਕਿਹਾ ਗਿਆ ਸੀ ਕਿ "ਜਥੇ, ਸਭਾਵਾਂ ਤੇ ਦੀਵਾਨਾਂ ਦੇ ਸੇਵਕਾਂ ਅਤੇ ਜਥੇਦਾਰਾਂ ਅੱਗੇ ਜ਼ਰੂਰੀ ਅਰਜ਼ ਹੈ ਕਿ ਉਹ ਦਰਸ਼ਨ ਦੇਣ। ਇਕ ਦਿਨ ਪਹਿਲੋਂ ਆਵਣ ਤੇ ਹੁਣ ਤਨ-ਮਨ ਤੇ ਧਨ ਦੀ ਕੁਰਬਾਨੀ ਕਰ ਕੇ ਜਨਮ ਸਫ਼ਲ ਕਰਨ।" ਇਹ ਅਪੀਲ ਤੇਜਾ ਸਿੰਘ (ਭੁੱਚਰ) ਦੇ ਨਾਂ ਹੇਠ ਜਾਰੀ ਕੀਤੀ ਗਈ ਸੀ। (ਰੋਜ਼ਾਨਾ ਅਕਾਲੀ 7 ਜਨਵਰੀ 1921)।

14 ਦਸੰਬਰ 1920 ਦੇ ਇਕੱਠ ਤੋਂ ਪਹਿਲਾਂ ਅਤੇ ਮਗਰੋਂ ਵੀ ਕਈ ਅਕਾਲੀ ਜਥੇ ਕਾਇਮ ਹੋਏ। ਇਨ੍ਹਾਂ ਵਿੱਚੋਂ "ਅਕਾਲੀ ਜਥਾ ਖਰਾ ਸੌਦਾ "(ਜਥੇਦਾਰ ਕਰਤਾਰ ਸਿੰਘ ਝੱਬਰ)," ਗੜਗਜ ਅਕਾਲੀ ਜਥਾ ਤਰਨ ਤਾਰਨ (ਜਥੇਦਾਰ ਤੇਜਾ ਸਿੰਘ ਭੁੱਚਰ), ਸ਼ਹੀਦੀ ਦੀਵਾਨ ਬਾਰ ਧਾਰੋਵਾਲੀ (ਜਥੇਦਾਰ ਸੰਗਤ ਸਿੰਘ) ਮੁਖ ਜਥੇ ਸਨ। ਹੋਰ ਪਿੰਡਾਂ, ਕਸਬਿਆਂ ਤੇ ਸ਼ਹਿਰਾਂ ਵਿਚ ਵੀ ਅਕਾਲੀ ਜਥੇ ਕਾਇਮ ਹੋਏ।

16 ਪੋਹ (30 ਦਸੰਬਰ) ਨੂੰ ਖਰਾ ਸੌਦਾ 'ਚ ਵੀ ਇਕ ਇਕੱਠ ਹੋਇਆ। ਇਸ ਵਿਚ ਜ: ਝੱਬਰ ਨੇ ਮਤਾ ਪੇਸ਼ ਕੀਤਾ ਕਿ ਗੁਰਦੁਆਰਿਆਂ ਦੇ ਸੁਧਾਰ ਵਾਸਤੇ ਅਕਾਲੀ ਦਲ (ਜ਼ਿਲ੍ਹਾ ਸ਼ੇਖੂਪੁਰਾ) ਕਾਇਮ ਕੀਤਾ ਜਾਏ। ਸ: ਲੱਖਾ ਸਿੰਘ ਨੇ ਇਸ ਦੀ ਤਾਈਦ ਕੀਤੀ। ਉਸੇ ਵੇਲੇ 31 ਸੱਜਣ ਭਰਤੀ ਹੋ ਗਏ। ਇਸ ਦਲ ਦਾ ਜਥੇਦਾਰ, ਜ: ਝੱਬਰ ਨੂੰ ਚੁਣਿਆ ਗਿਆ। ਮੀਤ ਜਥੇਦਾਰ ਸ: ਲੱਖਾ ਸਿੰਘ, ਸੇਵਕ (ਸਕੱਤਰ) ਸ: ਸੁੱਚਾ ਸਿੰਘ ਤੇ ਮੀਤ ਸੇਵਕ ਸ: ਤੇਜਾ ਸਿੰਘ ਚੂਹੜਕਾਨਾ ਚੁਣੇ ਗਏ।

14 ਦਸੰਬਰ ਦੇ ਇਕੱਠ ਵਿਚ "ਗੁਰਦੁਆਰਾ ਸੇਵਕ ਦਲ" ਦੀ ਕਾਇਮੀ ਕਰਨ ਦਾ ਫ਼ੈਸਲਾ ਕੀਤਾ ਗਿਆ ਸੀ। ਇਸ ਸਬੰਧ ਵਿਚ *23 ਜਨਵਰੀ 1921* ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਇਕੱਠ ਬੁਲਾਇਆ ਗਿਆ ਸੀ। ਇਸ ਵਿਚ ਜਥੇਬੰਦੀ ਦਾ ਨਾਂ ਚੁਣਨ ਅਤੇ ਸੇਵਕ (ਅਹੁਦੇਦਾਰ) ਚੁਣੇ ਜਾਣੇ ਸਨ। ਇਹ ਮੀਟਿੰਗ ਦੋ ਦਿਨ ਚੱਲੀ। ਇਸ ਮੀਟਿੰਗ ਵਿਚ ਭਾਈ ਅਰਜਨ ਸਿੰਘ ਧੀਰਕੇ ਨੇ ਸੁਝਾਅ ਦਿੱਤਾ ਕਿ ਜਥੇਬੰਦੀ ਦਾ ਨਾਂ "ਗੁਰਦੁਆਰਾ ਸੇਵਕ ਦਲ" ਰੱਖਿਆ ਜਾਵੇ ਪਰ ਅਖ਼ੀਰ ਇਸ

ਦਾ ਨਾਂ "ਅਕਾਲੀ ਦਲ" ਹੀ ਸਭ ਨੇ ਮਨਜ਼ੂਰ ਕੀਤਾ। ਇਸ ਦਲ ਦੇ ਪਹਿਲੇ ਜਥੇਦਾਰ ਸ: ਸਰਮੁਖ ਸਿੰਘ ਝਬਾਲ ਚੁਣੇ ਗਏ। (ਮਗਰੋਂ 29 ਮਾਰਚ 1922 ਦੇ ਦਿਨ ਅਕਾਲੀ ਦਲ ਨੇ ਆਪਣੇ ਛੇਵੇਂ ਮਤੇ ਮੁਤਾਬਿਕ ਜਥੇਬੰਦੀ ਦਾ ਨਾਂ "ਸ਼੍ਰੋਮਣੀ ਅਕਾਲੀ ਦਲ" ਰੱਖ ਲਿਆ)। ਅਕਾਲੀ ਦਲ ਨੇ ਦੋ ਨੁਕਾਤੀ ਪ੍ਰੋਗਰਾਮ ਐਲਾਨਿਆ : 1. ਸਾਰੇ ਅਕਾਲੀ ਜਥਿਆਂ ਨੂੰ ਇਕੱਠੇ ਕਰ ਕੇ ਪੰਥ ਦੀ ਸੇਵਾ ਕਰਨੀ। 2. ਗੁਰਦੁਆਰਿਆਂ ਦੀ ਸੇਵਾ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹੁਕਮ ਉੱਤੇ ਅਮਲ ਕਰਨਾ।

25 ਜਨਵਰੀ 1921 ਦੇ ਦਿਨ ਤਰਨ ਤਾਰਨ ਅਤੇ 20 ਫਰਵਰੀ 1921 ਦੇ ਦਿਨ ਨਾਨਕਾਣਾ ਸਾਹਿਬ ਦੀਆਂ ਸ਼ਹੀਦੀਆਂ ਮਗਰੋਂ ਅਕਾਲੀ ਦਲ ਦਾ ਕੰਮ ਤੇਜ਼ੀ ਨਾਲ ਸ਼ੁਰੂ ਹੋ ਗਿਆ। ਹਰ ਪਾਸੇ ਜਥੇ ਕਾਇਮ ਹੋਣ ਲੱਗ ਪਏ। ਇਨ੍ਹੀਂ ਦਿਨੀਂ ਹੀ ਇਕ ਕਾਨਫ਼ਰੰਸ 4-5 ਅਪ੍ਰੈਲ 1921 ਦੇ ਦਿਨ ਨਾਨਕਾਣਾ ਸਾਹਿਬ ਵਿਖੇ ਹੋਈ। ਇਸ ਕਾਨਫ਼ਰੰਸ ਵਿਚ ਸਿੱਖ ਪਹਿਲੀ ਵਾਰੀ ਕਾਲੇ ਦਸਤਾਰੇ ਸਜਾ ਕੇ ਪੁੱਜੇ। ਦੀਵਾਨ ਵਿਚ ਅਕਾਲੀ ਜਥੇ ਦੇ ਅਸੂਲ ਸੁਣਾ ਕੇ ਭਰਤੀ ਸ਼ੁਰੂ ਕੀਤੀ ਗਈ। ਬਾਬਾ ਖੜਕ ਸਿੰਘ ਨੇ ਸਭ ਤੋਂ ਪਹਿਲਾਂ ਆਪਣਾ ਨਾਂ ਲਿਖਵਾਇਆ। 22 ਫਰਵਰੀ 1922 ਦੇ ਦਿਨ ਵੀ. ਡਬਲਯੂ ਸਮਿੱਥ ਬਰਤਾਨਵੀ ਸਰਕਾਰ ਦੇ ਪੰਜਾਬ ਦੇ ਕਰਿਮੀਨਲ ਇਨਵੈਸਟੀਗੇਜ਼ ਡਿਪਾਰਟਮੈਂਟ (ਸੀ. ਆਈ. ਡੀ.) ਦੇ ਐਸ. ਪੀ (ਸਿਆਸੀ) ਨੇ ਵਾਇਸਰਾਏ ਨੂੰ ਆਪਣੀ ਖੁਫ਼ੀਆ ਰਿਪੋਰਟ ਵਿਚ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਇਕ ਲੰਬੀ ਚੌੜੀ ਤਫ਼ਸੀਲ ਦਿੱਤੀ ਸੀ। ਇਸ ਵਿਚ ਕੁਝ ਅਹਿਮ ਨੁਕਤੇ ਹੇਠ ਲਿਖੇ ਸਨ :

*ਸੀ. ਆਈ. ਡੀ. ਦੀ 1922 ਰਿਪੋਰਟ 'ਚੋਂ :*

"1920 ਦੀਆਂ ਗਰਮੀਆਂ ਵਿਚ, ਵੱਡੀਆਂ ਕਿਰਪਾਨਾਂ ਚੁੱਕੀ, ਗਾੜ੍ਹੀਆਂ ਨੀਲੀਆਂ ਪੱਗਾਂ ਵਾਲੇ ਅਕਾਲੀ, ਪਹਿਲੀ ਵਾਰੀ ਜਨਤਾ ਵਿਚ ਆਏ। ਵੇਖਣ ਵਿਚ ਭਾਵੇਂ ਉਹ ਗਰਮ ਦਲੀਏ ਜਾਪਦੇ ਸਨ, ਪਰ ਉਹ ਨੁਕਸਾਨਹੀਨ ਸਨ। ਹੌਲੀ-ਹੌਲੀ ਉਨ੍ਹਾਂ ਦੀ ਗਿਣਤੀ ਵਧਣ ਲੱਗੀ। ਇਸ ਦੇ ਨਾਲ ਹੀ ਕਿਰਪਾਨਾਂ ਦਾ ਸਾਈਜ਼ ਵੀ ਵੱਧਣ ਲੱਗਾ। ਗੁਰਦੁਆਰਾ ਸੁਧਾਰ ਲਹਿਰ ਆਪਣੇ ਰੁਖ ਵਿਚ 1920 ਦੀਆਂ ਗਰਮੀਆਂ ਤੇ ਪੱਤਝੜ ਵਿਚ ਆਈ। ਪਹਿਲਾਂ ਝਗੜੇ ਵਾਲਾ ਥਾਂ ਲਾਹੌਰ ਸ਼ਹਿਰ ਵਿਚ ਚੁਮਾਲਾ ਸਾਹਿਬ ਗੁਰਦੁਆਰਾ ਤੇ ਸਿਆਲਕੋਟ ਵਿਚ ਬਾਬੇ ਦੀ ਬੇਰ ਸੀ। ਚੁਮਾਲਾ ਸਾਹਿਬ ਦੇ ਝਗੜੇ ਵਿਚ ਬੜੇ ਪ੍ਰਸਿੱਧ ਸਿੱਖਾਂ ਨੇ ਐਜੀਟੇਸ਼ਨ ਵਿਚ ਹਿੱਸਾ ਲਿਆ। ਉਹਨਾਂ ਕਾਲੀਆਂ ਪੱਗਾਂ ਬੰਨ੍ਹੀਆਂ ਹੋਈਆਂ ਸਨ, ਕਿਰਪਾਨਾਂ ਚੁੱਕੀਆਂ ਹੋਈਆਂ ਸਨ ਤੇ ਆਪਣੇ ਆਪ ਨੂੰ 'ਅਕਾਲੀ' ਕਹਿੰਦੇ ਸਨ। ਜਿਵੇਂ-ਜਿਵੇਂ ਗੁਰਦੁਆਰਾ ਲਹਿਰ ਦਾ ਮੂੰਹ ਮੱਥਾ ਬਣਦਾ ਗਿਆ, ਚੰਗੇ ਸੁਚੱਜੇ ਢੰਗ ਨਾਲ ਲੋਕਲ ਜਥੇਬੰਦ ਯੂਨਿਟਾਂ ਬਣਦੀਆਂ ਗਈਆਂ। ਅੰਮ੍ਰਿਤਸਰ ਅਕਾਲੀਆਂ ਦੀ ਭਰਤੀ ਵਾਲਾ ਪਹਿਲਾ ਜ਼ਿਲ੍ਹਾ ਸੀ। ਤਰਨ ਤਾਰਨ ਵਿਚ ਮੱਸਿਆ ਦੇ ਮੌਕੇ 'ਤੇ ਭਾਦੋਂ (ਜੁਲਾਈ-ਅਗਸਤ) ਵਿਚ ਇਕ ਸਿੱਖ ਲੀਗ ਦੇ ਦੀਵਾਨ ਵਿਚ ਸ: ਅਮਰ ਸਿੰਘ ਝਬਾਲ ਨੇ ਗੁਰਦੁਆਰਾ

ਰਕਾਬ ਗੰਜ ਦੀਵਾਰ ਨੂੰ ਮੁੜ ਉਸਾਰਨ ਵਾਸਤੇ ਸੰਗਤਾਂ ਨੂੰ ਸ਼ਹੀਦੀ ਪ੍ਰਾਪਤ ਕਰਨ ਲਈ ਤਿਆਰ ਹੋਣ ਨੂੰ ਕਿਹਾ। ਕੋਈ 70-80 ਸਿੰਘਾਂ ਨੇ ਆਪਣੇ ਨਾਮ ਪੇਸ਼ ਕੀਤੇ। ਆਪਣੇ ਭਰਾ ਜਸਵੰਤ ਸਿੰਘ ਝਬਾਲ, ਤੇਜਾ ਸਿੰਘ ਭੁੱਚਰ ਤੇ ਹੋਰ ਕੁਝ ਘੱਟ ਮਸ਼ਹੂਰ ਸਿੱਖ ਆਗੂਆਂ ਦੀ ਮਦਦ ਨਾਲ ਉਸ ਨੇ ਅਕਾਲੀਆਂ ਦੀ ਭਰਤੀ ਦਾ ਲਗਾਤਾਰ ਕੰਮ ਸ਼ੁਰੂ ਕੀਤਾ ਤਾਂ ਜੋ ਨਾਨਕਾਣਾ ਸਾਹਿਬ ਦੇ ਗੁਰਦੁਆਰਿਆਂ 'ਤੇ ਕਬਜ਼ਾ ਕੀਤਾ ਜਾ ਸਕੇ। ਤਰਨ ਤਾਰਨ ਦੇ ਮਾਮਲੇ ਵਿਚ ਤੇਜਾ ਸਿੰਘ ਭੁੱਚਰ ਦੀ ਗ੍ਰਿਫ਼ਤਾਰੀ ਤੇ ਇਕ ਦਮ ਜਾਨਸ਼ੀਨ ਨੀਯਤ ਕਰ ਦਿੱਤਾ ਗਿਆ। ਹੁਣ ਸ਼੍ਰੋਮਣੀ ਕਮੇਟੀ ਤੋਂ ਵੀ ਮਦਦ ਆ ਗਈ, ਜਿਸ ਦੇ ਹੱਥ ਇਸ ਲਹਿਰ ਦੀ ਵਾਗਡੋਰ ਸੀ।

ਅਕਾਲੀ ਹਲਕਿਆਂ ਵਿਚ ਅਪਰੈਲ, ਮਈ ਤੇ ਜੂਨ ਦੀ ਇਸ ਛੋਟੀ ਹਿਲਜੁਲ ਤੋਂ ਪਿੱਛੋਂ ਕੁਝ ਦੇਰ ਮਗਰੋਂ ਨਵਾਂ ਜੋਸ਼ ਪੈਦਾ ਹੋਇਆ। ਸ਼੍ਰੋਮਣੀ ਕਮੇਟੀ ਨੇ ਨਿਸਚੇ ਹੀ ਨਾ-ਮਿਲਵਰਤਣ ਦੀ ਪਾਲਸੀ ਅਪਣਾ ਕੇ ਹਰ ਹੀਲੇ ਆਪਣਾ ਉਦੇਸ਼ ਪੂਰਾ ਕਰਨ ਦਾ ਫ਼ੈਸਲਾ ਕੀਤਾ। ਇਸ 'ਹਰ ਹੀਲੇ' ਵਿਚ ਹਿੰਸਾ ਸ਼ਾਮਿਲ ਨਹੀਂ ਸੀ। ਇਸ ਨੇ ਹਰ ਪਾਸੇ ਅਕਾਲੀਆਂ ਵਿਚ ਨਵਾਂ ਜੋਸ਼ ਭਰਨ ਦੀ ਲਹਿਰ ਚਲਾਈ ਅਤੇ ਜ਼ਿਲ੍ਹਾ ਵਾਰ ਕੋਟਾ ਨੀਯਤ ਕਰ ਕੇ 5000 ਦਾ ਉਨ੍ਹਾਂ ਸ਼ਹੀਦਾਂ ਦਾ ਜੱਥਾ ਤਿਆਰ ਕਰਨ ਦਾ ਫ਼ੈਸਲਾ ਕੀਤਾ, ਜਿਹੜੇ ਗੁਰਦੁਆਰਾ ਸੁਧਾਰ ਵਾਸਤੇ ਜ਼ਿੰਦਗੀ ਦੇਣ ਲਈ ਤਿਆਰ ਹੋਣ। ਇਸ ਅਪੀਲ 'ਤੇ ਬਹੁਤ ਵੱਡੀ ਗਿਣਤੀ ਵਿਚ ਲੋਕਾਂ ਨੇ ਨਾਮ ਦਿੱਤੇ, ਇਸ ਦੀ ਠੀਕ ਠੀਕ ਗਿਣਤੀ ਪਤਾ ਨਹੀਂ। ਸਰਕਾਰੀ ਰਿਪੋਰਟ ਅਨੁਸਾਰ ਇਹ ਗਿਣਤੀ 5000 ਤੋਂ ਘੱਟ ਸੀ ਪਰ ਸ਼੍ਰੋਮਣੀ ਕਮੇਟੀ ਨੇ ਦਾਅਵਾ ਕੀਤਾ ਕਿ ਇਹ ਮਿਲਵਰਤਣ ਅਪੀਲ ਦੀ ਗਿਣਤੀ ਤੋਂ ਕਿਤੇ ਵਧੇਰੇ ਸੀ। ਨਵੰਬਰ ਦੀ ਪੂਰਨਮਾਸ਼ੀ ਵਿਚ ਨਾਨਕਾਣਾ ਸਾਹਿਬ ਵਿਖੇ ਅਕਾਲੀਆਂ ਦਾ ਨਜ਼ਾਰਾ ਇਹ ਸਾਬਤ ਕਰਦਾ ਹੈ ਕਿ ਸਰਕਾਰੀ ਰਿਪੋਰਟ ਗ਼ਲਤ ਸੀ।

ਪਟਿਆਲਾ, ਕਪੂਰਥਲਾ, ਨਾਭਾ ਆਦਿਕ ਵਿਚ ਅਕਾਲੀਆਂ ਦੀ ਭਰਤੀ ਨੂੰ ਬੜੀ ਸਫਲਤਾ ਪ੍ਰਾਪਤ ਹੋਈ। ਇਹ ਗ਼ਲਤ ਨਹੀਂ ਕਿ ਫੂਲਕੀਆਂ ਰਿਆਸਤਾਂ ਵਿਚ 3000 ਤੇ 4000 ਦੇ ਵਿਚਕਾਰ ਭਰਤੀ ਸੀ ਤੇ ਗਿਣਤੀ ਸ਼ਾਇਦ ਇਸ ਤੋਂ ਵੀ ਵਧੇਰੇ ਹੋਵੇ। ਹਰ ਅਕਾਲੀ ਕੋਲੋਂ ਹੇਠ ਲਿਖੀ ਸਹੁੰ ਚੁਕਵਾਈ ਜਾਂਦੀ ਸੀ :-

"ਮੈਂ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਵਾਇਦਾ ਕਰਦਾ ਹਾਂ ਕਿ ਮੈਂ ਗੁਰਦੁਆਰਾ ਸੁਧਾਰ ਵਾਸਤੇ ਤਨ, ਮਨ ਕੁਰਬਾਨ ਕਰ ਦੇਵਾਂਗਾ। ਇਸ ਸਬੰਧੀ ਮੈਂ ਆਪ ਜਥੇਦਾਰ ਦੇ ਹੁਕਮ ਵਿਚ ਰਹਾਂਗਾ। ਵੱਡੀ ਤੋਂ ਵੱਡੀ ਮੁਸੀਬਤ ਵਿਚ ਵੀ ਮੈਂ ਕਿਸੇ ਨੂੰ ਕੁਬੋਲ ਨਹੀਂ ਕਰਾਂਗਾ ਤੇ ਨਾ ਹੀ ਹਿੰਸਾ ਕਰਾਂਗਾ।"

ਔਰਤਾਂ ਵੀ ਵੱਡੀ ਗਿਣਤੀ ਵਿਚ ਅਕਾਲਨਾਂ ਬਣ ਰਹੀਆਂ ਸਨ ਪਰ ਉਹਨਾਂ ਦਾ ਕਾਰਜ ਸਟੇਜ 'ਤੇ ਬੋਲਣ ਅਤੇ ਅਕਾਲੀ ਪ੍ਰਚਾਰ ਤਕ ਹੀ ਸੀਮਤ ਹੈ।

ਸ਼੍ਰੋਮਣੀ ਕਮੇਟੀ ਦੀ ਕੋਸ਼ਿਸ਼, ਕਿ ਅਕਾਲੀ ਦਲ ਇਕ ਡਿਸਿਪਲਿਨ ਵਾਲੀ ਤੇ ਜਥੇਬੰਦ ਸੰਸਥਾ ਬਣੇ, ਬਹੁਤ ਸਫ਼ਲ ਹੋਈ ਹੈ। ਜਿਸ ਫ਼ੁਰਤੀ ਨਾਲ ਚਾਬੀਆਂ

ਦੇ ਮੋਰਚੇ ਵੇਲੇ 'ਗੁਰਦੁਆਰਾ ਤੇਜਾ' ਵਿਚ ਵੱਖ-ਵੱਖ ਥਾਵਾਂ ਦੇ ਜਥੇ ਇਕੱਠੇ ਹੋਏ ਤੇ ਅੰਮ੍ਰਿਤਸਰ ਵਿਚ ਆਏ, ਉਹ ਇਸ ਗੱਲ ਨੂੰ ਸਾਬਤ ਕਰਦਾ ਹੈ ਕਿ ਅਕਾਲੀਆਂ ਦਾ ਸੰਚਾਰ (ਡਾਕ ਆਦਿਕ) ਢੰਗ ਕਿੰਨਾ ਅਸਰ ਭਰਿਆ ਤੇ ਕਾਮਯਾਬ ਸੀ ਅਤੇ ਇਹ ਵੀ ਕਿ ਸਾਰੇ ਅਕਾਲੀ ਦਲ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਤੋਂ ਇਕ ਦੂਰ ਪਿੰਡ ਵਿਚ ਬੈਠੇ ਅਕਾਲੀ ਤੱਕ ਕਿੰਨੀ ਸੁਰਤਾ ਤੇ ਏਕਤਾ ਹੈ।

ਚੁਣੇ ਹੋਏ 5000 ਅਕਾਲੀਆਂ ਦਾ ਇਕ ਜਥਾ, ਜਿਸ ਵਿਚ ਵਧੇਰੇ ਸਾਬਕ ਫ਼ੌਜੀ ਸਨ, ਨੂੰ ਕਿਸੇ ਵੀ ਸੰਕਟ ਵੇਲੇ ਨਿਬੜਨ ਵਾਸਤੇ ਸੁਰੱਖਿਅਤ ਰੱਖਿਆ ਹੋਇਆ ਸੀ। ਇਹ ਫੋਰਸ ਕੈਪਟਨ ਰਾਮ ਸਿੰਘ ਦੇ ਪ੍ਰਬੰਧ ਹੇਠ ਸੀ। ਇਸ ਦੀ ਕੋਈ ਨੇਮ ਬੱਧ ਪਰੇਡ ਜਾਂ ਟਰੇਨਿੰਗ ਦਾ ਤਾਂ ਕੋਈ ਸਬੂਤ ਨਹੀਂ ਪਰ ਬਾਬਾ ਗੁਰਦਿਤ ਸਿੰਘ ਕਾਮਾਗਾਟਾ ਮਾਰੂ ਦੀ ਗ੍ਰਿਫ਼ਤਾਰੀ ਵੇਲੇ ਇਸ ਅਕਾਲੀ ਫੋਰਸ ਨੇ ਲਾਈਨਾ ਵਿਚ ਮਾਰਚ ਵੇਲੇ ਸੀਟੀਆਂ ਅਤੇ ਹੱਥ ਦੇ ਇਸ਼ਾਰਿਆਂ ਨਾਲ ਸਾਰੇ ਫ਼ੌਜੀ ਚਿੰਨ੍ਹ ਦਾ ਪ੍ਰਗਟਾਵਾ ਕੀਤਾ।

ਸ਼੍ਰੋਮਣੀ ਕਮੇਟੀ ਨੇ ਹਮੇਸ਼ਾ ਹੀ ਜ਼ੋਰ ਦਿੱਤਾ ਹੈ ਕਿ ਅਕਾਲੀ ਲਹਿਰ ਧਾਰਮਿਕ ਤੇ ਗ਼ੈਰ-ਸਿਆਸੀ ਹੈ ਅਤੇ ਅਕਾਲੀ ਦਲ ਦਾ ਇਕੋ ਇਕ ਨਿਸ਼ਾਨਾ ਸਰਬ ਸਿੱਖ ਗੁਰਦੁਆਰਿਆਂ ਦੇ ਪ੍ਰਬੰਧ ਦਾ ਸੁਧਾਰ ਕਰਨਾ ਹੈ ਪਰ ਇਹ ਸਪੱਸ਼ਟ ਹੈ ਕਿ ਕਮੇਟੀ ਦਾ ਕੰਟਰੋਲ ਉਨ੍ਹਾਂ ਗਰਮ ਦਲੀਆਂ ਕੋਲ ਹੈ ਜਿਹੜੇ ਸੈਂਟਰਲ ਸਿੱਖ ਲੀਗ ਉਪਰ ਕਾਬਜ਼ ਹਨ। ਜਿਹੜੀ ਕਿ ਸਭ ਤੋਂ ਵੱਧ ਅਗਾਂਹਵਧੂ ਜਥੇਬੰਦੀ ਹੈ। ਇਹ ਕਿਹਾ ਜਾ ਸਕਦਾ ਹੈ ਕਿ ਦੋਹਾਂ ਵਿੱਚੋਂ ਛੋਟੀ, ਸਿੱਖ ਲੀਗ ਉੱਤੇ, ਗੁਰਦੁਆਰਾ ਕਮੇਟੀ ਦੇ ਗਰਮ, ਖੱਬੇ-ਪੱਖੀ, ਅਕਾਲੀਆਂ ਦਾ ਕਬਜ਼ਾ ਹੈ ਅਤੇ ਮਾਡਰੇਟ ਅਕਾਲੀ, ਜੋ ਸਰਕਾਰ ਨਾਲ ਸਮਝੌਤੇ ਤੇ ਮਿਲਵਰਤਣ ਨਾਲ ਇਲਾਜ ਲੱਭਣਾ ਚਾਹੁੰਦੇ ਹਨ, ਉਹ ਇਤਨੇ ਤਾਕਤਵਰ ਨਹੀਂ ਕਿ ਉਹ ਗਰਮ-ਦਲੀਆਂ ਉਪਰ ਆਪਣਾ ਅਸਰ ਪਾ ਸਕਣ।

ਪਿਛਲੇ ਕੁਝ ਸਾਲਾਂ ਤੋਂ ਸਿੱਖ ਕੌਮ ਵਿਚ ਆਉਂਦੀ ਜਾਗਰਤੀ ਤੋਂ ਇਹ ਨਜ਼ਰ ਆਉਂਦਾ ਸੀ ਕਿ ਸਿੱਖ ਧਾਰਮਿਕ ਪੱਖ ਤੋਂ ਪ੍ਰਚਾਰ ਤੇ ਜੋਸ਼ ਦਿਖਾਉਣਗੇ। ਸਿੱਖ ਲੀਗ ਨੇ ਗੁਰਦੁਆਰਾ ਸੁਧਾਰ ਲਹਿਰ ਦੀ ਆਪ ਅਗਵਾਈ ਨਹੀਂ ਕੀਤੀ। ਇਸ ਵਿਚ ਸਿਰਫ਼ ਇਹੀ ਕਾਰਨ ਹੈ ਕਿ ਇਸ ਦੇ ਨਿਸ਼ਾਨੇ ਨਿਰੋਲ ਸਿਆਸੀ ਹਨ ਤੇ ਇਸ ਵੱਲੋਂ ਚਲਾਈ ਕੋਈ ਵੀ ਮੁਹਿੰਮ ਸਰਕਾਰ ਨੇ ਸ਼ਕ ਦੀ ਨਿਗਾਹ ਨਾਲ ਵੇਖਣੀ ਸੀ। ਤਦ ਇਸ ਲਹਿਰ ਨੂੰ ਸਰਕਾਰੀ ਰੁਕਾਵਟਾਂ ਵੀ ਆਉਣੀਆਂ ਸਨ ਤੇ ਸ਼ਾਇਦ ਇਹ ਪਹਿਲੀ ਸਟੇਜ 'ਤੇ ਹੀ ਦਬਾ ਲਈ ਜਾਂਦੀ। ਇਸ ਵਾਸਤੇ ਸਮਝਣਾ ਔਖਾ ਨਹੀਂ ਕਿ ਜਾਣ ਬੁੱਝ ਕੇ ਨਿਸ਼ਾਨਾ ਮਸਲਿਆਂ ਨੂੰ ਬਣਾਇਆ ਗਿਆ। ਇਸ ਦੀ ਪਲਾਨ ਤੇ ਮੁਹਿੰਮ ਦਾ ਢੰਗ ਸਾਫ਼ ਤੇ ਸਿੱਧਾ ਸੀ ਕਿ ਹਰ ਕੀਮਤ ਤੇ ਗੁਰਦੁਆਰਾ ਸੁਧਾਰ ਕੀਤਾ ਜਾਵੇ ਅਤੇ ਇਸ ਉੱਦਮ ਲਈ ਸੁਧਾਰਕਾਂ ਤੇ ਸ਼ਹੀਦਾਂ ਦੀ ਫ਼ੌਜ ਖੜੀ ਕੀਤੀ ਜਾਵੇ। ਇਹ ਸੱਦਾ, ਨਿਸ਼ਚੇ ਹੀ, ਧਾਰਮਿਕ ਸੀ ਤੇ ਕਿਸੇ ਵੀ ਸਿਆਸੀ ਅਜ਼ਾਦੀ ਦੀ ਲਹਿਰ ਦੇ ਮੁਕਾਬਲੇ ਵਿਚ ਕਿਤੇ ਵਧੇਰੇ ਅਸਰਦਾਇਕ ਸਾਬਤ ਹੋਇਆ। ਇਸ ਦੀ ਸਫ਼ਲਤਾ ਨੂੰ ਅਸੀਂ ਗੁ: ਤੇਜਾ, ਨਾਨਕਾਣਾ ਤੇ ਅੰਮ੍ਰਿਤਸਰ ਵਿਚ ਪਿਛਲੇ ਚਾਰ

ਮਹੀਨਿਆਂ ਦੀ ਕਾਰਗੁਜ਼ਾਰੀ ਤੋਂ ਮਾਪ ਸਕਦੇ ਹਾਂ। ਗੁਰਦੁਆਰਿਆਂ ਦਾ ਪੂਰਾ ਕੰਟਰੋਲ, ਕਿਰਪਾਨ ਦੇ ਮਸਲੇ ਦਾ ਹੱਲ, ਅਤਿ ਜ਼ਰੂਰੀ ਗੱਲਾਂ ਹਨ। ਜਿਨ੍ਹਾਂ ਨੂੰ ਬਿਨਾਂ ਕਿਸੇ ਦੇਰੀ ਦੇ ਸ਼ੁਰੂ ਕੀਤਾ ਜਾਣ ਵਾਲਾ ਹੈ। ਇਸ ਮੌਕੇ 'ਤੇ ਸਿੱਖ ਲੀਗ ਨੇ ਮੌਕੇ ਦਾ ਲਾਭ ਉਠਾ ਕੇ ਸਰਬ ਭਾਰਤੀ ਕੌਮੀ ਲਹਿਰ ਵਿਚ ਸ਼ਾਮਿਲ ਹੋਣ ਦਾ ਐਲਾਨ ਕਰ ਦਿੱਤਾ ਹੈ।

ਬਾਬਾ ਗੁਰਦਿੱਤ ਸਿੰਘ ਦਾ ਪ੍ਰਗਟ ਹੋਣਾ ਸਿੱਖਾਂ ਦੇ ਮਨਾਂ ਵਿਚ ਤਬਦੀਲੀ ਦਾ ਪ੍ਰਤੀਕ ਹੈ। ਇਸ ਤੋਂ ਬਿਨਾਂ 1907 ਦੇ ਜਲਾਵਤਨ ਸ: ਅਜੀਤ ਸਿੰਘ ਦੀ ਭਾਰਤ ਵਾਪਸੀ ਵੀ ਨਜ਼ਰ ਆ ਰਹੀ ਹੈ ਅਤੇ ਸਿੱਖ ਕਿਸਾਨਾਂ ਵਿਚ ਆਮ ਚਰਚਾ ਹੈ ਕਿ ਵਰਤਮਾਨ ਲਹਿਰ ਇਕ ਵੱਡੇ ਇਨਕਲਾਬ ਦਾ ਟਰੇਲਰ ਹੈ, ਜਿਸ ਦਾ ਨਤੀਜਾ ਸਿੱਖਾਂ ਦੇ ਰਾਜ ਦਾ ਮੁੜ ਆਉਣਾ ਹੋਵੇਗਾ। ਇਹ ਵਿਚਾਰ ਜਾਂ ਤਾਂ ਸਿੱਖ ਆਗੂਆਂ ਨੇ ਪੈਦਾ ਕੀਤਾ ਹੈ ਜਾਂ ਆਪਣੇ ਆਪ ਫੈਲਣਾ ਸ਼ੁਰੂ ਹੋ ਗਿਆ-ਇਸ ਦੇ ਜਨਮ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਪਰ ਇਹ ਵਿਚਾਰ ਆਮ ਹੈ।

ਖਾਲਸਾ ਐਡਵੋਕੇਟ ਨੂੰ ਛੱਡ ਕੇ ਸਾਰੀਆਂ ਸਿੱਖ ਅਖ਼ਬਾਰਾਂ ਨੇ ਵਿਸਥਾਰ ਨਾਲ ਇਸ ਦੇ ਧਾਰਮਿਕ ਮਸਲਿਆਂ ਨੂੰ ਬੇਹੱਦ ਬ੍ਰਿਟਿਸ਼ ਮੁਖ਼ਾਲਿਫ਼ ਸੋਚ ਨਾਲ ਵਿਚਾਰਿਆ ਹੈ। ਸਿੱਖ ਅਖ਼ਬਾਰਾਂ ਦੇ ਸਰਕਾਰ ਦੀ ਪਾਲਸੀ 'ਤੇ ਲਗਾਤਾਰ ਹਮਲੇ ਸਪੱਸ਼ਟ ਰੂਪ ਵਿਚ ਸਰਕਾਰ ਨਾਲ ਸਮਝੌਤਾ ਹੋਣ ਦੀ ਆਸ ਦੇ ਰਾਹ ਵਿਚ ਰੁਕਾਵਟ ਹਨ, ਇਹੀ ਹਮਲੇ ਵਿਗੜੇ ਸਬੰਧਾਂ ਦਾ ਵੱਡਾ ਕਾਰਨ ਹਨ।

ਅਕਾਲੀ ਲਹਿਰ, ਗਾਂਧੀ ਦੀ ਸਿਵਲ ਨਾਫੁਰਮਾਨੀ ਨਾਲੋਂ ਵੱਡੀ ਫਿਕਰ ਵਾਲੀ ਗੱਲ ਹੈ। ਗਾਂਧੀ ਦੇ ਪ੍ਰਚਾਰ ਦਾ ਅਸਰ ਮੁੱਖ ਤੌਰ 'ਤੇ ਸ਼ਹਿਰੀ ਜਨਤਾ 'ਤੇ ਹੈ ਜਦੋਂ ਕਿ ਸ਼ਹਿਰੀਆਂ ਕੋਲ-(1) ਸਰੀਰਕ ਹੌਸਲਾ ਅਤੇ (2) ਪੁਲੀਸ ਦੇ ਇਕ ਛੋਟੇ ਜਿਹੇ ਦਸਤੇ ਦਾ ਵੀ ਕਾਮਯਾਬੀ ਨਾਲ ਮੁਕਾਬਲਾ ਕਰਨ ਦੀ ਘਾਟ ਹੈ। ਦੂਸਰੇ ਪਾਸੇ ਲਹਿਰ ਬਿਲਕੁਲ ਪੇਂਡੂ ਲਹਿਰ ਹੈ ਅਤੇ ਇਸ ਦੇ ਹਿੱਸੇਦਾਰ ਉਹ ਹਨ, ਜਿਨ੍ਹਾਂ ਦਾ ਤਕੜਾ ਜਿਸਮ ਅਤੇ ਇਕ ਕੌਮੀ ਇਤਿਹਾਸ ਹੈ। ਵਰਤਮਾਨ ਸਿੱਖ ਹਾਲਤ ਅਜਿਹੀ ਅਸਪੱਸ਼ਟ ਹੈ ਕਿ ਇਹ ਗੱਲ ਭਰੋਸੇ ਨਾਲ ਕਹਿਣੀ ਨਾ ਮੁਮਕਿਨ ਹੈ ਕਿ ਅਕਾਲੀ ਲਹਿਰ ਦਾ ਅਗਲਾ ਮੋੜ ਕੀ ਹੋਵੇਗਾ ਪਰ ਅਕਾਲੀ ਦਲ ਦਾ ਸਿਆਸੀ ਕਾਰਜਾਂ ਵਾਸਤੇ ਇਸਤੇਮਾਲ ਨਿਕਟ ਭਵਿੱਖ ਦੀ ਆਸ ਹੈ।" (ਮੈਂ ਸਮਿਥ ਦੀ ਰਿਪੋਰਟ ਵਿੱਚੋਂ ਸਿਰਫ਼ ਕੁਝ ਹਿੱਸਿਆਂ ਦਾ ਤਰਜਮਾ ਹੀ ਦਿੱਤਾ ਹੈ। ਪੂਰੀ ਰਿਪੋਰਟ ਬਹੁਤ ਤਫ਼ਸੀਲ ਭਰੀ ਹੈ)।

ਵੀ. ਡਬਲਯੂ ਸਮਿਥ ਦੀ ਰਿਪੋਰਟ ਵਿਚ ਅਕਾਲੀ ਦਲ ਦੀ ਕਾਇਮੀ ਬਾਰੇ ਤਰਨ ਤਾਰਨ ਦੀ ਮੱਸਿਆ (10 ਨਵੰਬਰ) ਦੇ ਮੌਕੇ ਦਾ ਜ਼ਿਕਰ ਹੈ ਪਰ ਇਸ ਮੌਕੇ ਤੇ ਅਕਾਲੀ ਦਲ ਜਾਂ ਅਕਾਲੀ ਜਥੇ ਦੀ ਭਰਤੀ ਨਹੀਂ ਹੋਈ ਸੀ। ਇਸ ਮੌਕੇ 'ਤੇ ਗੁਰਦੁਆਰਾ ਸੁਧਾਰ ਵਾਸਤੇ ਜਥਾ ਕਾਇਮ ਕਰਨ ਦੀ ਗੱਲ ਚਲੀ ਸੀ।

ਉਨੀਂ ਦਿਨੀਂ ਦਰਬਾਰ ਸਾਹਿਬ, ਅਕਾਲ ਤਖ਼ਤ ਸਾਹਿਬ, ਗੁਰਦੁਆਰਾ ਬਾਬਾ

ਅਟੱਲ ਅਤੇ ਦਰਬਾਰ ਸਾਹਿਬ ਤਰਨਤਾਰਨ ਦਾ ਸਰਬਰਾਹ ਇਕੋ ਸੀ ਜਿਸ ਕਰ ਕੇ ਇਨ੍ਹਾਂ ਸਾਰਿਆਂ ਦਾ ਇੰਤਜ਼ਾਮ ਇਕੋ ਜਗਹ ਤੋਂ ਹੁੰਦਾ ਸੀ ਪਰ ਇਨ੍ਹਾਂ ਚੌਹਾਂ ਦੇ ਪੁਜਾਰੀ ਵੱਖਰੇ ਵੱਖਰੇ ਸਨ। 12 ਅਕਤੂਬਰ 1920 ਦੇ ਦਿਨ ਸਿੱਖਾਂ ਨੇ ਅਕਾਲ ਤਖ਼ਤ ਸਾਹਿਬ ਦਾ ਇੰਤਜ਼ਾਮ ਆਪਣੇ ਹੱਥ ਵਿਚ ਲੈ ਲਿਆ। ਇਸ ਦੇ ਨਾਲ ਹੀ ਦਰਬਾਰ ਸਾਹਿਬ ਅੰਮ੍ਰਿਤਸਰ 'ਤੇ ਵੀ ਸਿੱਖਾਂ ਨੇ ਕਬਜ਼ਾ ਕਰ ਲਿਆ ਪਰ ਤਰਨ ਤਾਰਨ ਦਾ ਇੰਤਜ਼ਾਮ ਅਜੇ ਵੀ ਇਕ ਕੁਰਪਟ ਮਹੰਤ ਦੇ ਹੱਥ ਵਿਚ ਸੀ।

ਦਸੰਬਰ 1920 ਵਿਚ ਜ: ਲਛਮਣ ਸਿੰਘ ਧਾਰੋਵਾਲੀ (ਜੋ ਮਗਰੋਂ ਨਾਨਕਾਣਾ ਸਾਹਿਬ 'ਚ ਸ਼ਹੀਦ ਹੋ ਗਏ) ਆਪਣੇ ਸਕੂਲਾਂ ਦੀਆਂ ਬੱਚੀਆਂ ਲੈ ਕੇ ਤਰਨ ਤਾਰਨ ਦੇ ਗੁਰਦੁਆਰੇ ਦੇ ਦਰਸ਼ਨ ਕਰਨ ਗਏ। ਪੁਜਾਰੀਆਂ ਨੇ ਉਨ੍ਹਾਂ ਨੂੰ ਕੀਰਤਨ ਕਰਨ ਦੀ ਇਜਾਜ਼ਤ ਨਾ ਦਿੱਤੀ ਅਤੇ ਉੱਥੋਂ ਬਾਹਰ ਕੱਢ ਦਿੱਤਾ। 11 ਜਨਵਰੀ 1921 ਦੇ ਦਿਨ ਮੁਕਾਮੀ ਸੇਵਕ ਜਥੇ ਨੂੰ ਵੀ ਕੀਰਤਨ ਕਰਨੋਂ ਰੋਕਿਆ ਗਿਆ। ਅਜਿਹਾ ਸਲੂਕ ਸਿੰਘ ਸਭਾ ਲਹਿਰ ਦੇ ਹਿਮਾਇਤੀਆਂ ਅਤੇ ਹੋਰ ਸਿੱਖਾਂ ਨਾਲ ਵੀ ਕੀਤਾ ਗਿਆ ਸੀ ਅਤੇ ਇਹ ਸਾਰਾ ਕੁਝ ਕਈ ਚਿਰ ਤੋਂ ਵਾਪਰਦਾ ਆ ਰਿਹਾ ਸੀ। ਇਸ ਸਾਰਾ ਕੁਝ ਦੀ ਖ਼ਬਰ ਕਮਿਸ਼ਨਰ ਮਿਸਟਰ ਕਿੰਗ ਨੂੰ ਸੀ। ਕਿੰਗ ਨੇ ਮਹੰਤਾਂ ਨੂੰ ਸ਼ਹਿ ਦਿੱਤੀ ਸੀ ਅਤੇ ਮਹੰਤਾਂ ਮੁਤਾਬਿਕ ਇਕ ਚਿੱਠੀ ਵੀ ਜਾਰੀ ਕੀਤੀ ਸੀ, ਜਿਸ ਵਿਚ ਉਨ੍ਹਾਂ ਦੇ "ਹੱਕਾਂ" ਦੀ ਹਮਾਇਤ ਕੀਤੀ ਹੋਈ ਸੀ। ਇਸ ਦੌਰਾਨ 3 ਜਨਵਰੀ 1921 ਦੇ ਦਿਨ ਤਰਨ ਤਾਰਨ ਦੇ ਭਾਈ ਮੋਹਨ ਸਿੰਘ ਵੈਦ ਨੇ ਕਿੰਗ ਨੂੰ ਚਿੱਠੀ ਲਿਖ ਕੇ ਮੰਗ ਕੀਤੀ ਸੀ ਕਿ ਉਹ ਤਰਨ ਤਾਰਨ 'ਚ ਫ਼ੈਲੀ ਹੋਈ ਇਸ ਅਫ਼ਵਾਹ ਦੀ ਤਰਦੀਦ ਕਰੇ ਕਿ ਉਸ ਨੇ ਮਹੰਤਾਂ ਨੂੰ ਅਜਿਹੀ ਕੋਈ ਚਿੱਠੀ ਵਿਚ ਜਾਰੀ ਕੀਤੀ ਹੈ। ਭਾਈ ਮੋਹਨ ਸਿੰਘ ਨੇ ਮਿਸਟਰ ਕਿੰਗ ਨੂੰ ਲਿਖੀ ਚਿੱਠੀ ਤੌਖ਼ਲਾ ਜ਼ਾਹਿਰ ਕੀਤਾ ਸੀ ਕਿ ਕਿਸੇ ਵੇਲੇ ਵੀ ਕੋਈ ਹਾਦਸਾ ਵਾਪਰ ਸਕੇਗਾ ਪਰ ਕਿੰਗ ਨੇ ਇਸ ਚਿੱਠੀ ਦਾ ਕੋਈ ਜਵਾਬ ਨਾ ਦਿੱਤਾ। ਜਿਸ ਚੀਜ਼ ਦਾ ਤੌਖ਼ਲਾ ਭਾਈ ਮੋਹਨ ਸਿੰਘ ਵੈਦ ਨੇ ਜ਼ਾਹਿਰ ਕੀਤਾ ਸੀ, ਉਹ ਵਾਪਰ ਕੇ ਹੀ ਹਟਿਆ।

23-24 ਜਨਵਰੀ 1921 ਦੇ ਦਿਨ ਅਕਾਲੀ ਦਲ ਦੀ ਕਾਇਮੀ ਨੂੰ ਆਖ਼ਰੀ ਸ਼ਕਲ ਦੇਣ ਅਤੇ ਪਹਿਲੀ ਚੋਣ ਕਰਨ ਵਾਸਤੇ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। 24 ਜਨਵਰੀ ਦੇ ਦੀਵਾਨ ਵਿਚ ਤਰਨ ਤਾਰਨ ਤੋਂ ਆਈ ਇਕ ਬੀਬੀ ਨੇ ਤਰਨ ਤਾਰਨ ਦੇ ਗੁਰਦੁਆਰੇ ਦੇ ਮਹੰਤਾਂ ਦੀਆਂ ਕਰਤੂਤਾਂ ਦਾ ਜ਼ਿਕਰ ਕੀਤਾ। ਉਸ ਨੇ ਦੱਸਿਆ ਕਿ ਜਦੋਂ ਉਹ ਆਪਣੀ ਜਵਾਨ ਧੀ ਨਾਲ ਗੁਰਦੁਆਰੇ 'ਚ ਗਈ ਤਾਂ ਮਹੰਤਾਂ ਨੇ ਉਸ ਨਾਲ ਛੇੜਖਾਨੀ ਕੀਤੀ। ਇਕ ਹਿੰਦੂ ਕੁੜੀ, ਜੋ ਉੱਥੇ ਇਕੱਲੀ ਗਈ ਸੀ, ਨੂੰ ਮਹੰਤ ਦੇ ਚਾਟੜਿਆਂ ਨੇ ਫੜ ਕੇ ਚੁੰਮਣ ਦੀ ਹਰਕਤ ਵੀ ਕੀਤੀ। ਇਹ ਸੁਣ ਕੇ ਸੰਗਤ ਵਿਚ ਰੋਹ ਆ ਗਿਆ। ਕੁਝ ਸਿੰਘ ਗੁੱਸੇ ਵਿਚ ਆ ਕੇ ਉਸੇ ਵੇਲੇ ਤਰਨ ਤਾਰਨ ਜਾਣ ਲਈ ਤਿਆਰ ਹੋ ਗਏ। ਇਸ 'ਤੇ ਜਥੇਦਾਰ ਤੇਜਾ ਸਿੰਘ ਭੁੱਚਰ ਨੇ ਉਨ੍ਹਾਂ ਨੂੰ ਸ਼ਾਂਤ ਕੀਤਾ।

ਅਗਲੇ ਦਿਨ ਸਵੇਰ ਦੀ ਪਹਿਲੀ ਗੱਡੀ 'ਤੇ ਜ: ਭੁੱਚਰ 40 ਸਿੰਘਾਂ ਨੂੰ ਲੈ ਕੇ ਤਰਨ ਤਾਰਨ ਚਲੇ ਗਏ। ਉਹ ਸਵੇਰੇ 8 ਵਜੇ ਗੁਰਦੁਆਰੇ ਵਿਚ ਦਾਖ਼ਿਲ ਹੋ ਗਏ। ਉਸ ਵੇਲੇ ਗੁਰਦੁਆਰੇ ਵਿਚ ਕੀਰਤਨ ਚਲ ਰਿਹਾ ਸੀ। ਉਹ ਦੋ ਘੰਟੇ ਕੀਰਤਨ ਸੁਣਦੇ ਰਹੇ। ਏਨੇ ਵਿਚ ਮਹੰਤ ਨੇ 70 ਦੇ ਕਰੀਬ ਬੰਦੇ ਇਕੱਠੇ ਕਰ ਲਏ, ਜਿਨ੍ਹਾਂ ਵਿਚੋਂ ਬਹੁਤੇ ਜਵਾਨ ਗੱਭਰੂ ਸਨ। ਮਾਹੌਲ ਵੇਖ ਕੇ ਜ: ਭੁੱਚਰ ਨੇ ਮਹੰਤਾਂ ਨੂੰ ਆਖਿਆ ਕਿ ਅਸੀਂ ਤੁਹਾਡੇ ਤੋਂ ਕਬਜ਼ਾ ਲੈਣ ਨਹੀਂ ਆਏ ਬਲਕਿ ਸੰਗਤਾਂ ਦੀਆਂ ਸ਼ਿਕਾਇਤਾਂ ਦੱਸਣ ਆਏ ਹਾਂ। ਪਰ ਮਹੰਤਾਂ ਦੇ ਟੋਲੇ 'ਚੋਂ ਕੁਝ ਨੌਜਵਾਨ ਤੈਸ਼ ਵਿਚ ਆ ਕੇ ਭੜਕਾਊ ਹਰਕਤਾਂ ਕਰਨ ਲੱਗ ਪਏ ਤੇ ਅਕਾਲੀਆਂ ਨੂੰ ਗਾਲ੍ਹਾਂ ਵੀ ਕੱਢਣ ਲੱਗ ਪਏ। ਵਡੇਰੀ ਉਮਰ ਦੇ ਪੁਜਾਰੀਆਂ ਨੇ ਉਨ੍ਹਾਂ ਨੂੰ ਚੁੱਪ ਕਰਾ ਕੇ ਆਖਿਆ ਕਿ ਅਸੀਂ ਗੱਲਬਾਤ ਵਾਸਤੇ ਤਿਆਰ ਹਾਂ ਤੇ ਸ਼ਾਮ 4 ਵਜੇ ਮਿਲ ਕੇ ਗੱਲਬਾਤ ਕਰਾਂਗੇ। ਪੁਜਾਰੀਆਂ ਨੇ ਨਿਹਾਲ ਸਿੰਘ, ਗੁਰਬਖਸ਼ ਸਿੰਘ, ਗੁਰਦਿੱਤ ਸਿੰਘ, ਸੇਵਾ ਸਿੰਘ, ਸੁੰਦਰ ਸਿੰਘ ਤੇ ਤੇਜਾ ਸਿੰਘ ਨੂੰ ਆਪਣੇ ਵੱਲੋਂ ਗੱਲਬਾਤ ਵਾਸਤੇ ਨਾਮਜ਼ਦ ਕੀਤਾ। ਅਕਾਲੀਆਂ ਵੱਲੋਂ ਜ: ਤੇਜਾ ਸਿੰਘ ਭੁੱਚਰ, ਜ: ਬਲਵੰਤ ਸਿੰਘ ਕੂੱਲਾ, ਸ: ਦਾਨ ਸਿੰਘ ਵਛੋਆ, ਜ: ਕਰਤਾਰ ਸਿੰਘ ਝੱਬਰ ਤੇ ਹਕੀਮ ਬਹਾਦਰ ਸਿੰਘ ਨਾਮਜ਼ਦ ਹੋਏ। ਇਨ੍ਹਾਂ ਤੋਂ ਇਲਾਵਾ ਮੁਕਾਮੀ ਲੋਕਾਂ ਵਿਚ ਭਾਈ ਮੋਹਨ ਸਿੰਘ ਵੈਦ, ਸ: ਸੰਤ ਸਿੰਘ ਲੰਬਰਦਾਰ, ਸ: ਗਿਆਨ ਸਿੰਘ, ਸ: ਧਰਮ ਸਿੰਘ ਉਸਮਾ ਨੂੰ ਵੀ ਗੱਲਬਾਤ ਵਾਸਤੇ ਬੁਲਾ ਲਿਆ ਗਿਆ। ਸ਼ਾਮ ਚਾਰ ਵਜੇ ਬੁੰਗਾ ਧੋਤੀਆਂ ਵਿਖੇ ਗੱਲਬਾਤ ਸ਼ੁਰੂ ਹੋ ਗਈ। ਗੱਲਬਾਤ ਵਿਚ ਇਕ ਪੰਜ-ਨੁਕਾਤੀ ਸਮਝੌਤਾ ਕੀਤਾ ਗਿਆ : (1) ਗੁਰਦੁਆਰੇ ਦਾ ਇੰਤਜ਼ਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨੇਮਾਂ ਮੁਤਾਬਿਕ ਹੋਵੇਗਾ। (2) ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਇਕ ਲੋਕਲ ਕਮੇਟੀ ਬਣਾਈ ਜਾਵੇਗੀ, ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਬੰਧਿਤ ਹੋਵੇਗੀ। (3) ਗੁਰਦੁਆਰੇ ਵਿੱਚੋਂ ਅ-ਸਿੱਖ ਰਵਾਇਤਾਂ ਦਾ ਖ਼ਾਤਮਾ ਕੀਤਾ ਜਾਵੇ ਅਤੇ ਕੁਰੀਤੀਆਂ ਦੂਰ ਕੀਤੀਆਂ ਜਾਣ। (4) ਗੁਰਦੁਆਰੇ ਦੇ ਗ੍ਰੰਥੀ ਤੇ ਸੇਵਾਦਾਰ ਅੰਮ੍ਰਿਤਧਾਰੀ ਹੋਣ। (5) ਜਿਹੜਾ ਪੁਜਾਰੀ ਸਿੱਖ ਰਹਿਤ ਦੇ ਨੇਮ ਤੋੜੇ, ਉਸ ਨੂੰ ਸੰਗਤਾਂ ਡੰਨ ਲਾਉਣ।

ਸ਼ਾਮ ਸਾਢੇ ਪੰਜ ਵਜੇ ਤਕ ਇਹ ਸਮਝੌਤਾ ਤੈਅ ਹੋ ਗਿਆ। ਪੁਜਾਰੀਆਂ ਨੇ ਆਖਿਆ ਕਿ ਉਹ ਆਪਣੇ ਸਾਥੀਆਂ ਨਾਲ ਗੱਲਬਾਤ ਕਰਨਾ ਚਾਹੁੰਦੇ ਸਨ। ਇਹ ਕਹਿ ਕੇ ਉਹ ਬਾਹਰ ਆ ਗਏ। ਉਧਰ ਪੁਜਾਰੀਆਂ ਦੇ ਬੰਦੇ ਗੁਰਦਿੱਤ ਸਿੰਘ ਦੇ ਮਕਾਨ ਤੇ ਝੰਡਾ ਬੁੰਗਾ ਵਿਚ ਸਿੱਖਾਂ 'ਤੇ ਹਮਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਉਨ੍ਹਾਂ ਹਥਿਆਰ ਅਤੇ ਬਾਰੂਦ ਇਕੱਠਾ ਕੀਤਾ ਹੋਇਆ ਸੀ। ਰਾਤ ਸਾਢੇ ਅੱਠ ਵਜੇ ਦੋ ਪੁਜਾਰੀ ਉੱਥੇ ਆਏ ਅਤੇ ਉਨ੍ਹਾਂ ਨੇ ਸਿੱਖ ਆਗੂਆਂ ਨੂੰ ਸਮਝੌਤੇ ਦਾ ਕਾਗ਼ਜ਼ ਲਿਆਉਣ ਵਸਤੇ ਆਖਿਆ। ਸਿੱਖ ਆਗੂਆਂ ਨੂੰ ਉਨ੍ਹਾਂ ਦੀ ਨੀਅਤ 'ਤੇ ਸ਼ੱਕ ਹੋਇਆ ਪਰ ਮਹੰਤਾਂ ਨੇ ਹੱਸ ਕੇ ਆਖਿਆ ਕਿ ਇਸ ਵਿਚ ਕੋਈ ਸਾਜਿਸ਼ ਨਹੀਂ। ਸਿੱਖ ਆਗੂਆਂ ਨੇ ਭਾਈ ਮੋਹਨ ਸਿੰਘ ਵੈਦ ਨੂੰ ਸਮਝੌਤੇ ਨੂੰ ਚੰਗੇ ਕਾਗ਼ਜ਼ ਤੇ ਖ਼ੁਸ਼-ਖ਼ਤ

ਕਰ ਕੇ ਲਿਖਣ ਵਾਸਤੇ ਭੇਜ ਦਿੱਤਾ। ਵੈਦ ਨੇ ਗੁਰਦੁਆਰੇ ਦੇ ਬਾਹਰ ਖੜੇ ਤਹਿਸੀਲਦਾਰ, ਸਰਕਲ ਇੰਸਪੈਕਟਰ ਅਤੇ ਦੂਜੇ ਸਰਕਾਰੀ ਅਹਿਲਕਾਰਾਂ ਨੂੰ ਇਸ ਦੀ ਇਤਲਾਹ ਵੀ ਦੇ ਦਿੱਤੀ। ਇਸ ਮਗਰੋਂ ਭਾਈ ਬਹਾਦਰ ਸਿੰਘ ਹਕੀਮ ਨੇ ਬਾਹਰ ਖੜ੍ਹੀਆਂ ਸਿੱਖ ਸੰਗਤਾਂ ਨੂੰ ਹਾਲਾਤ ਦੱਸਣੇ ਸ਼ੁਰੂ ਕਰ ਦਿੱਤੇ। ਏਨੇ ਵਿਚ ਹੀ ਇਕ ਦਸਤੀ ਬੰਬ ਉਨ੍ਹਾਂ ਕੋਲ ਆ ਡਿੱਗਾ। ਇਸ ਪਿੱਛੋਂ ਚਾਰ ਪੰਜ ਹੋਰ ਬੰਬ ਉੱਥੇ ਸੁੱਟੇ ਗਏ। ਇਸ ਨਾਲ ਕਈ ਬੰਦੇ ਜ਼ਖ਼ਮੀ ਹੋ ਗਏ। ਇਹ ਗੋਲੇ ਗੁਰਦਿੱਤ ਸਿੰਘ ਦੇ ਮਕਾਨ ਦੇ ਨਾਲ ਨਾਲ ਦੂਜੇ ਬੁੰਗਿਆਂ ਤੋਂ ਵੀ ਸੁੱਟੇ ਗਏ ਸਨ।

ਅੰਦਰ ਸ: ਬਲਵੰਤ ਸਿੰਘ ਕੁੱਲਾ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਰਹੇ ਸਨ। ਮੱਥਾ ਟੇਕਦਿਆਂ ਹੀ ਉਨ੍ਹਾਂ ਦੇ ਮੋਢੇ 'ਤੇ ਤਲਵਾਰ ਦਾ ਇਕ ਵਾਰ ਹੋਇਆ ਤੇ ਉਨ੍ਹਾਂ ਦਾ ਮੋਢਾ ਬੁਰੀ ਤਰ੍ਹਾਂ ਚੀਰਿਆ ਗਿਆ। ਉਨ੍ਹਾਂ ਦੇ ਨਾਲ ਹੀ ਭਾਈ ਹਜ਼ਾਰਾ ਸਿੰਘ (ਅਲਾਦੀਨਪੁਰ) ਮੱਥਾ ਟੇਕ ਰਿਹਾ ਸੀ। ਮਹੰਤ ਦੇ ਬੰਦਿਆਂ ਨੇ ਉਸ ਦੇ ਢਿੱਡ ਵਿਚ ਤਲਵਾਰ ਮਾਰੀ। ਉਹ ਜ਼ਖ਼ਮੀ ਹੋ ਕੇ ਡਿੱਗ ਪਿਆ। ਇਸ ਮਗਰੋਂ ਹੁਕਮ ਸਿੰਘ (ਵਜਾਊ ਕੋਟ) ਦੇ ਸਿਰ 'ਤੇ ਛਵ੍ਹੀਆਂ ਦੇ ਚਾਰ ਪੰਜ ਵਾਰ ਹੋਏ। ਉਹ ਵੀ ਜ਼ਖ਼ਮੀ ਹੋ ਕੇ ਡਿੱਗ ਪਿਆ। ਇਨ੍ਹਾਂ ਤਿੰਨਾਂ ਤੋਂ ਇਲਾਵਾ ਭਾਈ ਗੁਰਬਖਸ਼ ਸਿੰਘ, ਭਾਈ ਲਾਭ ਸਿੰਘ, ਭਾਈ ਈਸ਼ਰ ਸਿੰਘ ਵੀ ਜ਼ਖ਼ਮੀ ਹੋਏ। ਇਹ ਸਾਰਾ ਕੁਝ, ਕੁਝ ਪਲਾਂ ਵਿਚ ਹੀ ਵਾਪਰ ਗਿਆ ਅਤੇ ਇਸ ਮਗਰੋਂ ਮਹੰਤ ਦੇ ਬੰਦੇ ਬੱਤੀਆਂ ਬੁਝਾ ਕੇ ਦੌੜ ਗਏ। ਜ਼ਖ਼ਮੀ ਸਿੰਘਾਂ ਨੇ ਗੁਰਦੁਆਰਾ ਹਾਲ 'ਚੋਂ ਬਾਹਰ ਆ ਕੇ ਹਾਲਾਤ ਦੱਸੇ ਤਾਂ ਸਾਰੇ ਸਿੰਘ ਅੰਦਰ ਨੂੰ ਭੱਜ ਪਏ। ਅੰਦਰ ਸਾਰੇ ਪਾਸੇ ਖ਼ੂਨ ਹੀ ਖ਼ੂਨ ਸੀ। ਸੰਗਤਾਂ ਨੇ ਜ਼ਖ਼ਮੀਆਂ ਨੂੰ ਸੰਭਾਲਿਆ। 10 ਵਜੇ ਪੁਲੀਸ ਪਹੁੰਚ ਗਈ ਅਤੇ ਵਕੂਆ ਵੇਖਿਆ। ਪੁਲੀਸ ਨੇ ਸ਼ਰਾਬੀ ਪੁਜਾਰੀ ਵੀ ਵੇਖੇ। ਅਗਲੀ ਸਵੇਰ ਪੁਜਾਰੀਆਂ ਨੇ ਨਕਲੀ, ਪਰ ਮਾਮੂਲੀ ਜ਼ਖ਼ਮਾਂ ਵਾਲੇ, 13 ਬੰਦੇ ਹਸਪਤਾਲ ਲਿਆਂਦੇ ਤਾਂ ਜੋ ਸਿੱਖਾਂ 'ਤੇ ਬਰਾਬਰ ਦਾ ਮੁਕੱਦਮਾ ਬਣਾਇਆ ਜਾ ਸਕੇ। ਇਸ ਸਾਜਿਸ਼ ਵਿਚ ਪੁਲੀਸ ਵੀ ਭਾਈਵਾਲ ਸੀ। ਮਗਰੋਂ ਪੁਲੀਸ ਵੱਲੋਂ ਦੋਹਾਂ ਧਿਰਾਂ 'ਤੇ ਮੁਕੱਦਮਾ ਬਣਾਇਆ ਗਿਆ। (ਇਸ ਕੇਸ ਵਿਚ 9 ਜਨਵਰੀ 1922 ਦੇ ਦਿਨ ਅਦਾਲਤ ਨੇ 15 ਪੁਜਾਰੀਆਂ ਨੂੰ ਤਿੰਨ ਤਿੰਨ ਸਾਲ ਕੈਦ ਅਤੇ 50-50 ਰੁਪੈ ਜੁਰਮਾਨਾ ਕੀਤਾ। ਅਕਾਲੀਆਂ ਵਿੱਚੋਂ 7 ਨੂੰ ਇਕ ਇਕ ਸਾਲ ਕੈਦ ਤੇ 50-50 ਰੁਪੈ ਜੁਰਮਾਨਾ ਕੀਤਾ ਗਿਆ। ਮਗਰੋਂ ਸੈਸ਼ਨ ਜੱਜ ਨੇ ਮਹੰਤਾਂ ਦੀ ਕੈਦ 9 ਮਹੀਨੇ ਤੇ ਅਕਾਲੀਆਂ ਦੀ ਕੈਦ 6-6 ਮਹੀਨੇ ਕਰ ਦਿੱਤੀ) ਇਸ ਕੇਸ ਵਿਚ ਅਕਾਲੀਆਂ ਨੇ ਸਰਕਾਰ ਨਾਲ ਨਾ-ਮਿਲਵਰਤਣ ਕਰਨ ਤੋਂ ਇਨਕਾਰ ਕਰ ਦਿੱਤਾ ਵਰਨਾ ਮਹੰਤਾਂ ਤੇ ਦੋ ਕਤਲਾਂ ਕਰ ਕੇ ਦਫ਼ਾ 302 ਹੇਠ ਕਤਲ ਦਾ ਕੇਸ ਬਣਨਾ ਸੀ। ਅਕਾਲੀ ਨਾ ਮਿਲਵਰਤਣ ਕਰ ਕੇ ਮਹੰਤਾਂ ਨੂੰ ਦਫ਼ਾ 148, 149 ਤੇ 304 ਹੇਠ ਸਜ਼ਾ ਹੋਈ ਸੀ।

26 ਜਨਵਰੀ 1921 ਦੇ ਦਿਨ ਐਸ. ਪੀ. ਅੰਮ੍ਰਿਤਸਰ ਆ ਗਿਆ। ਉਸ ਨੇ ਦੋਹਾਂ ਧਿਰਾਂ ਨਾਲ ਗੱਲਬਾਤ ਕੀਤੀ। ਜ਼ਿਲ੍ਹਾ ਮਜਿਸਟਰੇਟ ਨੇ ਮੌਕੇ ਦੀ ਨਜ਼ਾਕਤ

ਸਮਝਦਿਆਂ ਮਹੰਤਾਂ ਨੂੰ ਗੁਰਦੁਆਰੇ ਵਿਚ ਦਾਖ਼ਲ ਹੋਣ ਤੋਂ ਰੋਕ ਦਿੱਤਾ। ਕੁਝ ਦਿਨਾਂ ਮਗਰੋਂ ਮਹੰਤਾਂ ਨੇ ਲਿਖਤੀ ਮੁਆਫ਼ੀ ਵੀ ਮੰਗ ਲਈ। ਮਹੰਤਾਂ ਦੇ ਹਮਲੇ ਵਿਚ ਜ਼ਖ਼ਮੀ ਹੋਣ ਵਾਲੇ ਭਾਈ ਹਜ਼ਾਰਾ ਸਿੰਘ ਅਲਾਦੀਨਪੁਰ ਜ਼ਖ਼ਮਾਂ ਦੀ ਤਾਬ ਨਾ ਝਲਦੇ ਹੋਏ, 27 ਜਨਵਰੀ ਦੇ ਦਿਨ ਚੜ੍ਹਾਈ ਕਰ ਗਏ। 28 ਜਨਵਰੀ ਨੂੰ ਬਾਬਾ ਬਘੇਲ ਸਿੰਘ ਦੇ ਵਾਰਿਸ ਭਾਈ ਹਜ਼ਾਰਾ ਸਿੰਘ ਦੇ ਸੰਸਕਾਰ ਦੇ ਜਲੂਸ ਵਿਚ ਹਜ਼ਾਰਾਂ ਸਿੰਘ ਸ਼ਾਮਿਲ ਹੋਏ। ਉਸ ਜ਼ਮਾਨੇ ਦਾ ਇਹ ਸਭ ਤੋਂ ਵੱਡਾ ਜਲੂਸ ਸੀ। ਇਕ ਹੋਰ ਜ਼ਖ਼ਮੀ ਭਾਈ ਹੁਕਮ ਸਿੰਘ ਵਜਾਊਕੋਟ 4 ਫਰਵਰੀ ਦੇ ਦਿਨ ਚੜ੍ਹਾਈ ਕਰ ਗਏ। ਇਹ ਦੋ ਸਿੰਘ ਗੁਰਦੁਆਰਾ ਸੁਧਾਰ ਲਹਿਰ ਦੇ ਪਹਿਲੇ ਸ਼ਹੀਦ ਸਨ।

ਤਰਨ ਤਾਰਨ ਦੇ ਸਾਕੇ ਵਿਚ ਭਾਵੇਂ ਦੋ ਸ਼ਹੀਦੀਆਂ ਹੋਈਆਂ ਅਤੇ ਦਰਜਨ ਸਿੰਘ ਜ਼ਖ਼ਮੀ ਵੀ ਹੋਏ ਪਰ ਇਸ ਨਾਲ ਇਸ ਦੇ ਨਾਲ ਹੀ ਗੁਰਦੁਆਰੇ ਦਾ ਕਬਜ਼ਾ ਵੀ ਪੰਥ ਕੋਲ ਆ ਗਿਆ। ਸਿੰਘਾਂ ਨੇ ਇੰਤਜ਼ਾਮ ਸੰਭਾਲਦਿਆਂ ਹੀ ਇਕ ਕਮੇਟੀ ਬਣਾ ਦਿੱਤੀ। ਇਸ ਕਮੇਟੀ ਦੇ ਜਥੇਦਾਰ ਸ: ਬਲਵੰਤ ਸਿੰਘ (ਕੁੱਲਾ ਵਾਸੀ) ਬਣਾਏ ਗਏ। 25 ਜਨਵਰੀ ਰਾਤ ਨੂੰ ਮਹੰਤਾਂ ਦੇ ਹਮਲੇ ਵਿਚ ਸ: ਬਲਵੰਤ ਸਿੰਘ ਦੀ ਬਾਂਹ ਵੀ ਬੁਰੀ ਤਰ੍ਹਾਂ ਵੱਢੀ ਗਈ ਸੀ। ਸ: ਧਰਮ ਸਿੰਘ ਉਸਮਾ ਮੀਤ ਜਥੇਦਾਰ ਬਣੇ। ਇਸ ਤੋਂ ਇਲਾਵਾ 13 ਮੈਂਬਰੀ ਕਮੇਟੀ ਵੀ ਬਣੀ ਜਿਸ ਵਿਚ ਹੇਠ ਲਿਖੇ ਸਿੰਘ ਸ਼ਾਮਿਲ ਸਨ : (1) ਭਾਈ ਮੋਹਣ ਸਿੰਘ ਵੈਦ (2) ਹੈਡ ਮਾਸਟਰ ਮਹਿਤਾਬ ਸਿੰਘ (3) ਸ: ਬਿਸ਼ਨ ਸਿੰਘ ਲੰਬੜਦਾਰ (4) ਸ: ਸੁੰਦਰ ਸਿੰਘ ਕਾਰਖਾਨੇਦਾਰ (5) ਸ: ਸੰਤ ਸਿੰਘ ਸਕੱਤਰ ਸਿੰਘ ਸਭਾ ਤਰਨ ਤਾਰਨ (6) ਸ: ਅਮਰ ਸਿੰਘ ਝਬਾਲ (7) ਜ: ਤੇਜਾ ਸਿੰਘ ਭੁੱਚਰ, ਜਥੇਦਾਰ ਅਕਾਲੀ ਦਲ (8) ਸ: ਕਿਸ਼ਨ ਸਿੰਘ ਭੁੱਚਰ (9) ਸ: ਹਜਾਰਾ ਸਿੰਘ ਜਾਮਾਰਾਏ (10) ਸ: ਹਰਨਾਮ ਸਿੰਘ ਨੌਸ਼ਹਿਰਾ (11) ਸ: ਤੇਜਾ ਸਿੰਘ ਪੰਡੋਰੀ (12) ਬਾਬਾ ਕਿਹਰ ਸਿੰਘ ਪੱਟੀ (13) ਸ: ਤੇਜਾ ਸਿੰਘ ਬੁਰਜਵਾਲਾ। ਮਹੰਤਾਂ ਨੇ ਸਿੱਖਾਂ ਦੇ ਕਬਜ਼ੇ ਦੇ ਖ਼ਿਲਾਫ਼ ਕੇਸ ਦਾਇਰ ਕੀਤਾ ਪਰ ਜੱਜ ਨੇ 9 ਜੁਲਾਈ 1921 ਦੇ ਦਿਨ ਇਹ ਕੇਸ ਖਾਰਜ ਕਰ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਦਾਰੀ ਕਬੂਲ ਕਰ ਲਈ।

ਤਰਨ ਤਾਰਨ ਦੇ ਗੁਰਦੁਆਰੇ 'ਤੇ ਕਬਜ਼ੇ ਮਗਰੋਂ ਕੁਝ ਹੋਰ ਗੁਰਦੁਆਰੇ ਵੀ ਸਿੱਖਾਂ ਨੇ ਆਜ਼ਾਦ ਕਰਵਾਏ। ਸਭ ਤੋਂ ਪਹਿਲਾਂ ਗੁਰਦੁਆਰਾ ਕੇਰ ਸਾਹਿਬ ਨੂੰ 8 ਫਰਵਰੀ 1921 ਦੇ ਦਿਨ ਗੁਰਦੁਆਰਾ ਖਰਾ ਸੌਦਾ ਦੇ ਦਰਸ਼ਨ ਕਰਨ ਆਈ ਸੰਗਤ ਨੇ ਆਜ਼ਾਦ ਕਰਵਾਇਆ। 10 ਫਰਵਰੀ ਦੇ ਦਿਨ ਭਾਈ ਗੁੜੀਆ ਦੀ ਯਾਦ ਵਿਚ ਮਾਛੀ ਕੇ ਵਿਚ ਬਣੇ ਗੁਰਦੁਆਰੇ ਨੂੰ ਆਜ਼ਾਦ ਕਰਵਾਇਆ ਗਿਆ। 11 ਫਰਵਰੀ ਦੇ ਦਿਨ ਸ਼ੇਖ਼ੂਪੁਰਾ ਗੁਰਦੁਆਰਾ ਦੇ ਮਹੰਤ ਨੇ ਖਰਾ ਸੌਦਾ ਬਾਰ ਦੇ ਅਕਾਲੀ ਜਥੇ ਨਾਲ ਲਿਖਤੀ ਸਮਝੌਤਾ ਕੀਤਾ ਕਿ ਉਹ ਸ਼੍ਰੋਮਣੀ ਕਮੇਟੀ ਦੇ ਨੇਮਾਂ ਮੁਤਾਬਿਕ ਚਲੇਗਾ (ਪਰ ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ ਉਹ ਫੇਰ ਵਿਟਰ ਗਿਆ। ਅਖ਼ੀਰ ਸਿੰਘਾਂ ਨੇ ਗੁਰਦੁਆਰਾ ਖਡੂਰ ਸਾਹਿਬ 'ਤੇ ਵੀ ਕਬਜ਼ਾ ਕਰ ਲਿਆ। ਤਹਿਸੀਲਦਾਰ ਨੇ

ਮਹੰਤਾਂ ਦੀ ਮਦਦ ਕਰਨੀ ਚਾਹੀ ਪਰ ਬਾਵਾ ਪਰਦੁਮਨ ਸਿੰਘ ਮੁਲਤਾਨ ਨੇ ਵਿਚ ਪੈ ਕੇ ਮਹੰਤਾਂ ਦਾ ਸ਼੍ਰੋਮਣੀ ਕਮੇਟੀ ਨਾਲ ਸਮਝੌਤਾ ਕਰਵਾ ਦਿੱਤਾ। ਇੰਜ ਇਹ ਗੁਰਦੁਆਰਾ ਵੀ ਸ਼੍ਰੋਮਣੀ ਕਮੇਟੀ ਦੇ ਇੰਤਜ਼ਾਮ ਹੇਠ ਆ ਗਿਆ)।

**ਨਾਨਕਾਣਾ ਸਾਹਿਬ ਤੇ ਕਬਜ਼ਾ :**

ਹੋਰ ਤਵਾਰੀਖ਼ੀ ਗੁਰਦੁਆਰਿਆਂ ਵਾਂਗ ਗੁਰਦੁਆਰਾ ਜਨਮ ਅਸਥਾਨ ਨਾਨਕਾਣਾ ਸਾਹਿਬ ਦੀ ਹਾਲਤ ਵੀ ਬੜੀ ਮਾੜੀ ਸੀ। ਗੁਰਦੁਆਰਾ ਗੁਰੂ ਨਾਨਕ ਸਾਹਿਬ ਦੇ ਜਨਮ ਅਸਥਾਨ ਦਾ ਇੰਤਜ਼ਾਮ ਉਦਾਸੀ ਸਾਧੂਆਂ ਦੇ ਹੱਥ ਸੀ। ਉੱਨੀਵੀਂ ਸਦੀ ਦੇ ਸ਼ੁਰੂ ਤਕ ਇਹ ਇੰਤਜ਼ਾਮ ਠੀਕ ਚਲਦਾ ਰਿਹਾ ਸੀ ਪਰ ਮਹੰਤ ਸਾਧੂ ਰਾਮ ਤੋਂ ਇਸ ਵਿਚ ਬਹੁਤ ਖ਼ਰਾਬੀਆਂ ਆਉਣੀਆਂ ਸ਼ੁਰੂ ਹੋ ਗਈਆਂ। ਮਹੰਤ ਨੇ ਸ਼ਰਾਬ ਪੀਣੀ ਤੇ ਵਿਭਚਾਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੂੰ 'ਗੁਪਤ ਰੋਗ' ਦੀ ਬੀਮਾਰੀ ਹੋ ਗਈ। ਉਸ ਤੋਂ ਬਾਅਦ ਮਹੰਤ ਕਿਸ਼ਨ ਦਾਸ ਆਇਆ। ਉਸ ਦੇ ਇਕ ਵਿਧਵਾ ਔਰਤ ਨਾਲ ਨਜਾਇਜ਼ ਸਬੰਧ ਸਨ ਤੇ ਉਸ ਤੋਂ ਇਕ ਲੜਕਾ ਵੀ ਸੀ। ਉਸ ਨੇ ਆਪਣੇ ਭਤੀਜੇ ਦੇ ਵਿਆਹ ਤੇ ਗੁਰਦੁਆਰੇ ਦੀ ਹਦੂਦ ਵਿਚ ਕੰਜਰੀਆਂ ਵੀ ਨਚਾਈਆਂ ਸਨ। ਮੁੰਡਾ ਵਿਆਹੁਣ ਗਈ ਬਰਾਤ, ਸਣੇ ਮਹੰਤ ਦੇ, ਕੁੜੀ ਵਾਲਿਆਂ ਦੇ ਪਿੰਡ ਵਿਚ ਸ਼ਰਾਬੀ ਹੋ ਕੇ ਪਿੰਡ ਦੀਆਂ ਔਰਤਾਂ ਨਾਲ ਮਖ਼ੌਲ ਕਰਨ ਕਰ ਕੇ ਜੁੱਤੀਆਂ ਖਾ ਕੇ ਆਈ ਸੀ। ਜਿਸ ਗੁਪਤ ਰੋਗ ਨਾਲ ਸਾਧੂ ਰਾਮ ਮਰਿਆ ਸੀ, ਉਹੀ ਰੋਗ ਕਿਸ਼ਨ ਦਾਸ ਨੂੰ ਵੀ ਹੋ ਗਿਆ। ਕਿਸ਼ਨ ਦਾਸ ਲਾਹੌਰ ਵਿਚ ਰਹਿਣ ਲੱਗ ਪਿਆ। ਇਕ ਦਿਨ ਉਸ ਦਾ ਚੇਲਾ ਨਰੈਣ ਦਾਸ (ਨਰੈਣੂ) ਲਾਹੌਰ ਗਿਆ ਅਤੇ ਮੌਤ ਦੇ ਬਿਸਤਰ 'ਤੇ ਪਏ, ਕਿਸ਼ਨ ਦਾਸ ਦੀ ਜੇਬ 'ਚੋਂ ਗੁਰਦੁਆਰੇ ਦੀਆਂ ਚਾਬੀਆਂ ਕੱਢ ਲਿਆਇਆ। ਉਸ ਨੇ ਆਪਣੇ ਆਪ ਨੂੰ ਮਹੰਤ ਐਲਾਨ ਕਰ ਦਿੱਤਾ ਅਤੇ ਗੁਰਦੁਆਰੇ ਦੇ ਪੈਸੇ ਦੇ ਜ਼ੋਰ ਨਾਲ ਪੁਲੀਸ ਤੇ ਗੁੰਡਿਆਂ ਨੂੰ ਆਪਣੇ ਨਾਲ ਗੰਢ ਲਿਆ। ਕੁਝ ਚਿਰ ਮਗਰੋਂ ਮਹੰਤ ਕਿਸ਼ਨ ਦਾਸ ਮਰ ਗਿਆ। ਉਸ ਦੇ ਸੰਸਕਾਰ 'ਤੇ ਨਰੈਣ ਦਾਸ ਨੇ ਲਿਖਤੀ ਤੌਰ 'ਤੇ ਐਲਾਨ ਕੀਤਾ ਕਿ ਮੈਂ ਕਿਸ਼ਨ ਦਾਸ ਵਰਗੀਆਂ ਹਰਕਤਾਂ ਨਹੀਂ ਕਰਾਂਗਾ ਤੇ ਸੰਗਤ ਦੀ ਮਰਜ਼ੀ ਨਾਲ ਚਲਾਂਗਾ।

ਨਰੈਣ ਦਾਸ ਕੁਝ ਚਿਰ ਤਾਂ ਠੀਕ ਚਲਦਾ ਰਿਹਾ ਸੀ ਪਰ ਛੇਤੀ ਹੀ ਉਸ ਨੇ ਕਿਸ਼ਨ ਦਾਸ ਵਾਲੇ ਚਾਲੇ ਫੜ ਲਏ। ਉਸ ਨੇ ਇਕ ਮੁਸਲਮਾਨ ਮਿਰਾਸਣ ਘਰ ਰੱਖ ਲਈ। ਇਸ ਤੋਂ ਦੋ ਮੁੰਡੇ ਤੇ ਦੋ ਕੁੜੀਆਂ ਜੰਮੀਆਂ। ਉਸ ਨੇ ਇਨ੍ਹਾਂ ਵਾਸਤੇ ਦੋ ਘਰ (ਇਕ ਨਾਨਕਾਣੇ ਤੇ ਦੂਜਾ ਰਾਮ ਗਲੀ ਲਾਹੌਰ) ਵਿਚ ਬਣਾ ਕੇ ਦਿੱਤੇ। ਅਗਸਤ 1917 ਵਿਚ ਨਰੈਣ ਦਾਸ ਨੇ ਵੀ ਕੰਜਰੀਆਂ ਮੰਗਵਾ ਕੇ ਉਨ੍ਹਾਂ ਦਾ ਨਾਚ-ਗਾਣਾ ਗੁਰਦੁਆਰੇ ਦੀ ਹਦੂਦ ਵਿਚ ਕਰਵਾਇਆ। ਸਾਰੇ ਪਾਸੇ ਸਿੰਘ ਸਭਾਵਾਂ ਨੇ ਇਸ ਦੀ ਨਿੰਦਾ ਕੀਤੀ। 1918 ਵਿਚ ਇਕ ਸਿੰਧੀ ਪਰਿਵਾਰ ਨਾਨਕਾਣਾ ਸਾਹਿਬ ਆਇਆ। ਸ਼ਾਮ ਨੂੰ ਜਿਸ ਵੇਲੇ ਰਹਿਰਾਸ ਸਾਹਿਬ ਦਾ ਪਾਠ ਹੋ ਰਿਹਾ ਸੀ ਤਾਂ ਇਕ ਪੁਜਾਰੀ ਨੇ ਉਸ ਦੀ 13 ਸਾਲ ਦੀ ਧੀ ਦਾ ਰੇਪ ਕੀਤਾ ਪਰ ਮਹੰਤ ਨੇ ਇਸ 'ਤੇ

ਕੋਈ ਐਕਸ਼ਨ ਨਾ ਲਿਆ। ਇਸੇ ਸਾਲ ਦੇ ਅਖ਼ੀਰ 'ਚ ਜੜ੍ਹਾਂਵਾਲਾ ਦੀਆਂ ਛੇ ਔਰਤਾਂ ਗੁਰਦੁਆਰੇ ਦੇ ਦਰਸ਼ਨਾਂ ਵਾਸਤੇ ਆਈਆਂ। ਮਹੰਤ ਤੇ ਪੁਜਾਰੀਆਂ ਨੇ ਇਨ੍ਹਾਂ ਛੇਆਂ ਨਾਲ ਜਬਰ-ਜਨਾਹ ਕੀਤਾ। ਅਜਿਹੀਆਂ ਹਰਕਤਾਂ ਹੋਰ ਵੀ ਕਈ ਵਾਰ ਹੋਈਆਂ ਸਨ ਪਰ ਲੋਕ ਬੇਇਜ਼ਤੀ ਤੋਂ ਡਰਦੇ ਦੱਸਦੇ ਨਹੀਂ ਸਨ।

ਇਸ ਮਾਹੌਲ ਵਿਚ 1, 2, 3 ਅਕਤੂਬਰ 1920 ਨੂੰ ਪਿੰਡ ਧਾਰੋਵਾਲੀ ਵਿਚ ਇਕ ਵੱਡਾ ਇਕੱਠ ਹੋਇਆ। ਇਸ ਦੀਵਾਨ ਵਿਚ ਡਾ: ਕਿਚਲੂ, ਆਗ਼ਾ ਸਫ਼ਦਰ ਤੇ ਹੋਰ ਗੈਰ-ਸਿੱਖ ਆਗੂ ਵੀ ਸ਼ਾਮਿਲ ਹੋਏ। ਦੀਵਾਨ ਵਿਚ ਮਾ: ਮੋਤਾ ਸਿੰਘ, ਮਾ: ਸੁੰਦਰ ਸਿੰਘ ਲਾਇਲਪੁਰੀ, ਸ: ਦਾਨ ਸਿੰਘ ਵਛੋਆ, ਸ: ਜਸਵੰਤ ਸਿੰਘ ਝਬਾਲ ਤੇ ਹੋਰਨਾਂ ਨੇ ਲੈਕਚਰ ਕੀਤੇ ਅਤੇ ਨਾਨਕਾਣਾ ਸਾਹਿਬ ਦੀ ਹਾਲਤ ਬਾਰੇ ਫ਼ਿਕਰ ਜ਼ਾਹਿਰ ਕੀਤਾ। ਦੀਵਾਨ ਨੇ ਨਾਨਕਾਣਾ ਸਾਹਿਬ ਦੇ ਗੁਰਦੁਆਰੇ ਦੇ ਸੁਧਾਰ ਬਾਰੇ ਮਤਾ ਪਾਸ ਕੀਤਾ। ਜ: ਲਛਮਣ ਸਿੰਘ ਧਾਰੋਵਾਲੀ ਨੇ ਨਾਨਕਾਣਾ ਸਾਹਿਬ ਦੇ ਸੁਧਾਰ ਵਾਸਤੇ ਸ਼ਹੀਦੀ ਜਥਾ ਬਣਾਉਣ ਦਾ ਐਲਾਨ ਕੀਤਾ।

ਇਸ ਦੀਵਾਨ ਦੀ ਕਾਰਵਾਈ ਦੀ ਖਬਰ ਮਹੰਤ ਨਰੈਣ ਦਾਸ ਨੂੰ ਵੀ ਪੁੱਜੀ। ਉਸ ਨੇ ਆਪਣੇ ਆਪ ਨੂੰ ਸੁਧਾਰਨ ਦੀ ਬਜਾਇ, ਨਵੰਬਰ ਵਿਚ, 400 ਗੁੰਡੇ ਇਕੱਠੇ ਕਰ ਲਏ ਤੇ ਉਨ੍ਹਾਂ ਨੂੰ ਤਨਖ਼ਾਹ 'ਤੇ ਰੱਖ ਲਿਆ। ਇਨ੍ਹਾਂ ਗੁੰਡਿਆਂ ਵਿਚ ਰਾਂਝਾ ਤੇ ਰਿਹਾਨਾ ਵਰਗੇ ਖ਼ੂੰਖਾਰ ਬਦਮਾਸ਼ ਤੇ ਕਾਤਿਲ ਵੀ ਸਨ। ਨਰੈਣ ਦਾਸ ਨੇ ਬਾਬਾ ਕਰਤਾਰ ਸਿੰਘ ਬੇਦੀ ਦੀ ਮਦਦ ਨਾਲ ਮਹੰਤਾਂ, ਸਾਧੂਆਂ, ਬੇਦੀਆਂ ਦਾ ਇਕ ਇਕੱਠ 12 ਦਸੰਬਰ 1920 ਦੇ ਦਿਨ ਅਖਾੜਾ ਸੰਗਲ ਵਾਲਾ ਵਿਚ ਕੀਤਾ। ਮਹੰਤ ਗੋਬਿੰਦ ਦਾਸ (ਜਮਸ਼ੇਰ) ਦੀ ਸਦਾਰਤ ਹੇਠ 53 ਮਹੰਤ ਇਸ ਇਕੱਠ ਵਿਚ ਸ਼ਾਮਿਲ ਹੋਏ। ਇਸ ਵਿਚ ਫ਼ੈਸਲਾ ਕੀਤਾ ਗਿਆ ਕਿ ਅਕਾਲੀਆਂ ਦਾ ਟਾਕਰਾ ਜ਼ੋਰ-ਸ਼ੋਰ ਨਾਲ ਕੀਤਾ ਜਾਵੇ। ਮਹੰਤ ਨਰੈਣ ਦਾਸ ਨੇ ਬੇਦੀ ਕਰਤਾਰ ਸਿੰਘ ਨਾਲ ਰਲ ਕੇ 60 ਹਜ਼ਾਰ ਰੁਪੈ ਵੀ ਇਕੱਠੇ ਕੀਤੇ ਅਤੇ ਲਾਹੌਰ ਤੋਂ ਹਫ਼ਤਾਵਾਰੀ 'ਸੰਤ ਸੇਵਕ' ਅਖ਼ਬਾਰ ਵੀ ਸ਼ੁਰੂ ਕੀਤਾ। ਇਹ ਅਖ਼ਬਾਰ ਮੁਫਤ ਵੰਡਿਆ ਜਾਂਦਾ ਸੀ। ਇਸ ਅਖ਼ਬਾਰ ਵਿਚ ਅਕਾਲੀ ਲਹਿਰ ਦੇ ਖ਼ਿਲਾਫ਼ ਪ੍ਰਾਪੇਗੰਡਾ ਕੀਤਾ ਜਾਂਦਾ ਸੀ। ਇਸ ਦੇ ਨਾਲ ਹੀ ਮਹੰਤਾਂ ਨੇ ਆਪਣੀ ਵੱਖਰੀ 'ਗੁਰਦੁਆਰਾ ਕਮੇਟੀ' ਵੀ ਬਣਾ ਲਈ। ਇਹ ਕਮੇਟੀ ਸਿਰਫ਼ ਦਿਖਾਵੇ ਵਾਸਤੇ ਹੀ ਸੀ ਤੇ ਇਸ ਦਾ ਕੋਈ ਰੋਲ ਨਹੀਂ ਸੀ। ਇਸ ਕਮੇਟੀ ਦਾ ਪ੍ਰਧਾਨ ਮਹੰਤ ਨਰੈਣ ਦਾਸ ਅਤੇ ਸਕੱਤਰ ਬਸੰਤ ਦਾਸ ਮਾਣਕ ਬਣਿਆ।

ਮਹੰਤ ਨੇ ਨਵੰਬਰ 1920 ਵਿਚ ਅਕਾਲੀਆਂ ਵੱਲੋਂ ਗੁਰਦੁਆਰੇ 'ਤੇ ਕਬਜ਼ਾ ਕੀਤੇ ਜਾਣ ਦੇ ਖ਼ਦਸ਼ੇ ਨੂੰ ਸਾਹਵੇਂ ਰੱਖਦਿਆਂ 400 ਬੰਦੇ ਇਕੱਠੇ ਕਰ ਲਏ ਸਨ। 25-26 ਨਵੰਬਰ 1920 ਦੇ ਦਿਨ ਗੁਰੂ ਨਾਨਕ ਸਾਹਿਬ ਦੇ ਜਨਮ ਦਿਨ ਦੇ ਮੌਕੇ 'ਤੇ ਇਹ ਸਾਰੇ ਗੁੰਡੇ ਗੁਰਦੁਆਰੇ ਦੇ ਅੰਦਰ ਤੇ ਆਲੇ-ਦੁਆਲੇ ਜਮ੍ਹਾਂ ਕੀਤੇ ਹੋਏ ਸਨ ਪਰ ਉਸ ਦਿਨ ਅਕਾਲੀਆਂ ਦਾ ਗੁਰਦੁਆਰੇ 'ਤੇ ਕਬਜ਼ਾ ਕਰਨ ਦਾ ਕੋਈ ਪ੍ਰੋਗਰਾਮ ਨਹੀਂ ਸੀ। ਇਸ ਦੇ ਬਾਵਜੂਦ ਮਹੰਤ ਨੇ ਉਸ ਦਿਨ ਕਿਸੇ ਵੀ ਸਿੱਖ ਨੂੰ ਕਿਰਪਾਨ

ਲੈ ਕੇ ਗੁਰਦੁਆਰੇ ਦੇ ਅੰਦਰ ਨਾ ਜਾਣ ਦਿੱਤਾ। ਇਸ ਦਿਨ ਭਾਈ ਲਛਮਣ ਸਿੰਘ ਧਾਰੋਵਾਲੀ ਕੁਝ ਸਿੰਘਾਂ ਨੂੰ ਨਾਲ ਲੈ ਕੇ ਗੁਰਦੁਆਰੇ ਆਏ। ਅਜੇ ਉਹ ਅੰਦਰ ਵੜੇ ਹੀ ਸਨ ਕਿ ਮਹੰਤ ਦੇ ਗੁੰਡਿਆਂ ਨੇ ਛਵ੍ਹੀਆਂ ਤੇ ਟਕੂਏ ਹੱਥਾਂ ਵਿਚ ਫੜ੍ਹੀ ਉਨ੍ਹਾਂ ਨੂੰ ਘੇਰ ਲਿਆ। ਉਸ ਵੇਲੇ ਡਿਪਟੀ ਕਮਿਸ਼ਨਰ ਅਤੇ ਸੁਪਰਡੈਂਟ ਸੀ. ਆਈ. ਡੀ. ਉੱਥੇ ਹਾਜ਼ਿਰ ਸਨ। ਇਸ ਕਰ ਕੇ ਇਕ ਵਾਰ ਤਾਂ ਸਾਕਾ ਹੋਣੋਂ ਰੁਕ ਗਿਆ ਵਰਨਾ 20 ਫਰਵਰੀ 1921 ਦਾ ਸਾਕਾ 26 ਨਵੰਬਰ 1920 ਦੇ ਦਿਨ ਹੀ ਵਾਪਰ ਜਾਣਾ ਸੀ। ਗੁਰਪੁਰਬ ਤੋਂ ਮਗਰੋਂ ਮਹੰਤ ਨੇ ਬਹੁਤੇ ਬੰਦੇ ਵਾਪਿਸ ਭੇਜ ਦਿੱਤੇ ਪਰ ਰਾਂਝਾ, ਸਾਖੂ ਤੇ ਕਾਨ੍ਹਾ ਵਰਗੇ ਖ਼ੂੰਖਾਰ ਬੰਦੇ ਆਪਣੇ ਕੋਲ ਰੱਖ ਲਏ। ਇਸ ਮਗਰੋਂ ਮਹੰਤ ਨੇ ਨਾਨਕਾਣਾ ਸਾਹਿਬ ਵਿਚ ਕਿਲ੍ਹਾਬੰਦੀ ਕਰ ਲਈ। ਉਸ ਨੇ ਗੁਰਦੁਆਰੇ ਨੂੰ ਹਰ ਪਾਸਿਓਂ ਜੰਗੀ ਹਮਲੇ ਵਾਲੀ ਹਿਫ਼ਾਜ਼ਤ ਦੇ ਹਿਸਾਬ ਨਾਲ ਮਜ਼ਬੂਤ ਕਰ ਲਿਆ ਤੇ ਅੰਦਰ ਅਸਲੇ ਦਾ ਭੰਡਾਰ ਵੀ ਇਕੱਠਾ ਕਰ ਲਿਆ। ਇਸ ਸਾਰੇ ਦੀ ਖ਼ਬਰ ਕਮਿਸ਼ਨਰ ਕਿੰਗ, ਹੋਰਨਾਂ ਪੁਲੀਸ ਤੇ ਸੀ. ਆਈ. ਡੀ. ਅਫ਼ਸਰਾਂ, ਡਿਪਟੀ ਕਮਿਸ਼ਨਰ ਅਤੇ ਗਵਰਨਰ ਨੂੰ ਵੀ ਸੀ ਪਰ ਉਨ੍ਹਾਂ ਨੇ ਚੁੱਪ ਵੱਟੀ ਹੋਈ ਸੀ। ਮਹੰਤ ਦੀ ਇਸ ਸਾਰੀ ਕਾਰਵਾਈ ਤੇ ਪਲਾਨਿੰਗ ਬਾਰੇ ਸਿੱਖ ਆਗੂ ਵੀ ਜਾਣਦੇ ਸਨ ਅਤੇ ਉਨ੍ਹਾਂ ਨੇ ਇਸ ਬਾਰੇ ਦੀਵਾਨਾਂ ਵਿਚ ਅਤੇ ਪ੍ਰੈਸ ਵਿਚ ਵੀ ਵਾਰਨਿੰਗ ਦਿੱਤੀ ਹੋਈ ਸੀ। ਇਸ ਸਾਰੇ ਮਾਹੌਲ ਵਿਚ 24 1921 ਦੇ ਦਿਨ ਅਕਾਲ ਤਖ਼ਤ ਸਾਹਿਬ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਕ ਮੀਟਿੰਗ ਹੋਈ। ਇਸ ਵਿਚ ਨਾਨਕਾਣਾ ਸਾਹਿਬ ਦੀ ਹਾਲਤ 'ਤੇ ਵਿਚਾਰਾਂ ਹੋਈਆਂ। ਮੀਟਿੰਗ ਵਿਚ ਫ਼ੈਸਲਾ ਕੀਤਾ ਗਿਆ ਕਿ 4-5-6 ਮਾਰਚ 1921 ਦੇ ਦਿਨ ਨਾਨਕਾਣਾ ਸਾਹਿਬ ਵਿਚ ਇਕ ਦੀਵਾਨ ਕੀਤਾ ਜਾਏ ਅਤੇ ਮਹੰਤ ਨੂੰ ਆਪਣਾ ਸੁਧਾਰ ਕਰਨ ਵਾਸਤੇ ਆਖਿਆ ਜਾਵੇ। ਸ਼੍ਰੋਮਣੀ ਕਮੇਟੀ ਨੇ ਇਸ ਸਬੰਧ ਵਿਚ ਇਕ ਚਿੱਠੀ ਵੀ ਜਾਰੀ ਕੀਤੀ ਜਿਸ ਵਿਚ ਸਰਕਰਦਾ ਸਿੱਖਾਂ ਨੂੰ ਅਪੀਲ ਕੀਤੀ ਗਈ ਸੀ ਉਹ ਮਹੰਤ ਨੂੰ ਸਮਝਾਉਣ ਕਿ ਉਹ ਗੁਰਦੁਆਰਾ ਪੰਥ ਦੇ ਹਵਾਲੇ ਕਰ ਦੇਵੇ। ਇਹ ਚਿੱਠੀ ਪੰਜਾਬ ਸਰਕਾਰ, ਸਿੱਖ ਰਾਜਿਆਂ ਸਰਕਾਰੀ ਅਫ਼ਸਰਾਂ ਅਤੇ ਸਰਕਰਦਾ ਸ਼ਖ਼ਸੀਅਤਾਂ ਨੂੰ ਭੇਜੀ ਗਈ ਸੀ। 6 ਫਰਵਰੀ ਨੂੰ ਸ਼੍ਰੋਮਣੀ ਕਮੇਟੀ ਨੇ ਭਾਈ ਲਛਮਣ ਸਿੰਘ ਧਾਰੋਵਾਲੀ, ਸ: ਦਲੀਪ ਸਿੰਘ ਸਾਂਗਲਾ, ਸ: ਤੇਜਾ ਸਿੰਘ ਸਮੁੰਦਰੀ, ਜ: ਕਰਤਾਰ ਸਿੰਘ ਝੱਬਰ ਤੇ ਸ: ਬਖ਼ਸ਼ੀਸ਼ ਸਿੰਘ ਦੀ ਇਕ ਕਮੇਟੀ ਬਣਾ ਦਿੱਤੀ ਤਾਂ ਜੋ ਉਹ 4-5-6 ਮਾਰਚ ਦੇ ਦੀਵਾਨ ਵਿਚ ਸ਼ਾਮਿਲ ਹੋਣ ਵਾਲੀਆਂ ਲੱਖਾਂ ਸੰਗਤਾਂ ਵਾਸਤੇ ਲੰਗਰ ਦਾ ਇੰਤਜ਼ਾਮ ਕਰੇ।

ਅਕਾਲੀ ਕਾਨਫ਼ਰੰਸ ਦੇ ਐਲਾਨ ਤੋਂ ਮਹੰਤ ਡਰ ਗਿਆ। ਉਸ ਨੇ ਜ: ਝੱਬਰ ਨਾਲ ਗੱਲਬਾਤ ਕਰਨ ਵਾਸਤੇ ਵਿਚੋਲੇ ਪਾਏ। ਮਹੰਤ ਨੇ ਆਪਣੀ ਤਰਫ਼ੋਂ ਪੇਸ਼ਕਸ਼ ਕੀਤੀ ਕਿ ਉਹ ਨਾਨਕਾਣਾ ਸਾਹਿਬ ਵਾਸਤੇ ਇਕ ਕਮੇਟੀ ਮੰਨਣ ਵਾਸਤੇ ਤਿਆਰ ਹੈ, ਬਸ਼ਰਤੇ ਕਿ (1) ਉਸ ਨੂੰ ਕੱਢਿਆ ਨਾ ਜਾਵੇ (2) ਉਹ ਵੀ ਕਮੇਟੀ ਦਾ ਮੈਂਬਰ ਹੋਵੇ ਅਤੇ (3) ਉਸ ਨੂੰ ਤਨਖ਼ਾਹ ਦੀ ਬਜਾਇ ਆਮਦਨ ਦਾ ਇਕ ਹਿੱਸਾ ਦਿੱਤਾ

ਜਾਇਆ ਕਰੇ। ਜ: ਝੱਬਰ ਨੇ ਮਹੰਤ ਦੀ ਪਹਿਲੀ ਤੇ ਤੀਜੀ ਸ਼ਰਤ ਮੰਨ ਲਈ ਪਰ ਦੂਜੀ ਸ਼ਰਤ ਬਾਰੇ ਉਸ ਨੂੰ ਕਿਹਾ ਗਿਆ ਕਿ ਇਸ ਦਾ ਫ਼ੈਸਲਾ ਸ਼੍ਰੋਮਣੀ ਕਮੇਟੀ ਹੀ ਕਰ ਸਕਦੀ ਹੈ। ਜਦੋਂ ਇਸ ਦੀ ਰਿਪੋਰਟ ਸ਼੍ਰੋਮਣੀ ਕਮੇਟੀ ਨੂੰ ਦਿੱਤੀ ਗਈ ਤਾਂ ਕਮੇਟੀ ਨੇ ਮਹੰਤ ਨਾਲ ਗੱਲਬਾਤ ਕਰਨ ਵਾਸਤੇ ਇਕ ਸਬ-ਕਮੇਟੀ ਬਣਾ ਦਿੱਤੀ। ਇਸ ਕਮੇਟੀ ਵਿਚ ਜ: ਕਰਤਾਰ ਸਿੰਘ ਝੱਬਰ, ਭਾਈ ਜੋਧ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਸ: ਬੂਟਾ ਸਿੰਘ ਵਕੀਲ ਤੇ ਬਾਬਾ ਕਿਹਰ ਸਿੰਘ ਪੱਟੀ ਸ਼ਾਮਿਲ ਸਨ। ਇਸ ਕਮੇਟੀ ਨੇ ਮਹੰਤ ਨੂੰ ਗੱਲਬਾਤ ਕਰਨ ਵਾਸਤੇ 7-8-9 ਫ਼ਰਵਰੀ 1921 ਦੇ ਦਿਨ ਗੁ. ਖਰਾ ਸੌਦਾ ਵਿਚ ਬੁਲਾ ਲਿਆ।

ਮਹੰਤ ਨੇ ਸਿੱਖਾਂ ਦਾ ਧਿਆਨ ਗੱਲਬਾਤ ਵਿਚ ਲਾ ਕੇ ਜੰਗੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਉਸ ਨੇ 28 ਪਠਾਣ ਤਨਖ਼ਾਹ ਤੇ ਰੱਖ ਲਏ। ਭਾਈ ਫੇਰੂ ਅਤੇ ਮਾਝੇ ਦੇ ਹੋਰ ਇਲਾਕਿਆਂ ਤੋਂ ਮਹੰਤ ਦਾ ਭਤੀਜਾ ਖ਼ੂੰਖਾਰ ਕਾਤਲ ਭਾੜੇ 'ਤੇ ਲੈ ਆਇਆ ਹੁਣ ਉਸ ਨੇ ਨਾਨਕਾਣਾ ਸਾਹਿਬ ਦਾ ਬਾਹਰਲਾ ਲੱਕੜ ਦਾ ਦਰਵਾਜ਼ਾ ਹਟਾ ਕੇ ਇਕ ਲੋਹੇ ਦਾ ਗੇਟ ਲਾ ਲਿਆ। ਗੇਟ ਵਿੱਚੋਂ ਗੋਲੀਆਂ ਚਲਾਉਣ ਵਾਸਤੇ ਛੇਕ ਰੱਖ ਲਏ। ਗੁਰਦੁਆਰੇ ਦੇ ਆਲੇ ਦੁਆਲੇ ਦੇ ਕਮਰਿਆਂ ਦੀਆਂ ਦੀਵਾਰਾਂ ਵਿਚ ਵੀ ਗੋਲੀਆਂ ਚਲਾਉਣ ਵਾਸਤੇ ਛੇਕ ਤੇ ਝਰੋਖੇ ਬਣਾ ਲਏ। ਇਸ ਦੇ ਨਾਲ ਹੀ ਮਹੰਤ ਨੇ ਬਾਕੀ ਮਹੰਤਾਂ, ਬੇਦੀਆਂ ਤੇ ਕੂਕਿਆਂ ਨਾਲ ਵੀ ਰਾਬਤਾ ਬਣਾ ਲਿਆ। 7 ਫਰਵਰੀ 1921 ਦੇ ਦਿਨ ਮਹੰਤ ਨੇ ਆਪਣੇ ਬੰਦਿਆਂ ਅਤੇ ਹਮਾਇਤੀਆਂ ਦਾ ਇਕ ਇਕੱਠ ਗੁਰਦੁਆਰਾ ਜਨਮ ਅਸਥਾਨ ਦੀ ਹਦੂਦ ਵਿਚ ਬੁਲਾਇਆ। ਇਸ ਵਿਚ ਉਸ ਦੇ ਲਿਆਂਦੇ ਸਾਰੇ ਗੁੰਡੇ ਤੇ ਕਾਤਲਾਂ ਤੋਂ ਸਿਵਾ ਨਾਨਕਾਣਾ ਸਾਹਿਬ ਦੇ ਭੱਟੀ ਮੁਸਲਮਾਨ, ਬੇਦੀ ਕਰਤਾਰ ਸਿੰਘ ਤੇ ਕੂਕਾ ਮੰਗਲ ਸਿੰਘ ਅਤੇ ਹੋਰ ਕਈ ਬੰਦੇ ਸ਼ਾਮਿਲ ਸਨ। ਇਨ੍ਹਾਂ ਸਾਰਿਆਂ ਨੇ ਕਸਮਾਂ ਖਾਧੀਆਂ ਕਿ ਅਕਾਲੀਆਂ ਨਾਲ ਲੜਾਈ ਦੀ ਸੂਰਤ ਵਿਚ ਉਹ ਸਾਰੇ ਮਹੰਤ ਦਾ ਸਾਥ ਦੇਣਗੇ।

7 ਫਰਵਰੀ ਨੂੰ ਮਹੰਤ ਨੇ ਆਪਣੀ ਇਹ ਖ਼ੁਫ਼ੀਆ ਮੀਟਿੰਗ ਬੁਲਾਈ ਹੋਈ ਸੀ ਤੇ ਦੂਜੇ ਪਾਸੇ ਉਸ ਨੇ ਅਕਾਲੀਆਂ ਨਾਲ ਹੋਈ ਮੀਟਿੰਗ ਵਿਚ ਆਪ ਜਾਣ ਦੀ ਬਜਾਇ ਆਪਣੇ ਬੰਦਿਆਂ ਸੁੰਦਰ ਦਾਸ ਤੇ ਹਰੀ ਦਾਸ ਨੂੰ ਖਰਾ ਸੌਦਾ ਭੇਜ ਦਿੱਤਾ ਤੇ ਅਕਾਲੀਆਂ ਨੂੰ ਆਖਿਆ ਕਿ ਉਹ ਉਨ੍ਹਾਂ ਨੂੰ 15 ਫ਼ਰਵਰੀ ਨੂੰ ਸ਼ੇਖ਼ੂਪੁਰਾ ਵਿਚ ਮਿਲੇਗਾ। ਜ: ਝੱਬਰ ਜਦੋਂ 14 ਫਰਵਰੀ ਨੂੰ ਸ਼ੇਖ਼ੂਪੁਰਾ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਮਹੰਤ ਨਹੀਂ ਆ ਰਿਹਾ। ਮਹੰਤ ਦੇ ਸਾਥੀ ਜੀਵਨ ਦਾਸ ਨੇ ਜ: ਝੱਬਰ ਨੂੰ ਦੱਸਿਆ ਕਿ ਮਹੰਤ ਉਨ੍ਹਾਂ ਨੂੰ ਅਤੇ ਸ: ਬੂਟਾ ਸਿੰਘ ਨੂੰ ਲਾਹੌਰ ਮਿਲੇਗਾ। ਇਹ ਮੀਟਿੰਗ 15 ਫਰਵਰੀ ਸਵੇਰੇ 10 ਵਜੇ ਸ: ਅਮਰ ਸਿੰਘ ਲਾਇਲ ਗਜ਼ਟ ਦੇ ਘਰ ਮਿੱਥੀ ਗਈ ਸੀ। ਮਹੰਤ ਇਸ ਮੀਟਿੰਗ 'ਤੇ ਵੀ ਨਾ ਆਇਆ। ਦਰਅਸਲ ਮਹੰਤ ਅਕਾਲੀਆਂ ਨੂੰ ਟਰਕਾ ਕੇ ਉਨ੍ਹਾਂ ਦਾ ਧਿਆਨ ਆਪਣੀ ਪਲਾਨਿੰਗ ਵੱਲੋਂ ਹਟਾ ਰਿਹਾ ਸੀ। 14 ਫਰਵਰੀ ਨੂੰ ਮਹੰਤ ਨੇ ਇਕ ਹੋਰ ਮੀਟਿੰਗ ਕੀਤੀ ਸੀ, ਜਿਸ ਵਿਚ 5 ਮਾਰਚ ਦੇ

ਅਕਾਲੀ ਇਕੱਠ ਵਿਚ ਸਾਰੇ ਸਿੱਖ ਆਗੂਆਂ ਨੂੰ ਕਤਲ ਕਰਨ ਦਾ ਪ੍ਰੋਗਰਾਮ ਸੀ। ਜ: ਝੱਬਰ ਦਾ ਇਕ ਸੂਹੀਆ ਮਹੰਤ ਕੋਲ ਰਿਹਾ ਕਰਦਾ ਸੀ। ਉਸ ਨੇ ਮਹੰਤ ਦੀ ਸਾਜਿਸ਼ ਦੀ ਖ਼ਬਰ ਝੱਬਰ ਨੂੰ ਆ ਦੱਸੀ। ਜ: ਝੱਬਰ ਉਸੇ ਵੇਲੇ ਖਰਾ ਸੌਦਾ ਗਿਆ ਅਤੇ ਆਪਣੇ ਸਾਥੀਆਂ ਨਾਲ ਵਿਚਾਰ ਕੀਤੀ। ਉਨ੍ਹਾਂ ਨੇ ਭਾਈ ਲਛਮਣ ਸਿੰਘ ਧਾਰੋਵਾਲੀ ਤੇ ਸ: ਬੂਟਾ ਸਿੰਘ ਨੂੰ ਸੱਦ ਭੇਜਿਆ। ਇਹ ਸਾਰੇ ਜਣੇ 17 ਫ਼ਰਵਰੀ ਨੂੰ ਮਿਲੇ ਤੇ ਫੈਸਲਾ ਹੋਇਆ ਕਿ ਮਹੰਤ ਦੀ ਨਾਪਾਕ ਸਾਜਿਸ਼ ਨੂੰ ਫੇਲ੍ਹ ਕਰਨ ਵਾਸਤੇ 19-20 ਤਾਰੀਖ਼ ਦੀ ਰਾਤ ਨੂੰ ਨਾਨਕਾਣਾ ਸਾਹਿਬ ਪਹੁੰਚ ਕੇ 20 ਫ਼ਰਵਰੀ ਨੂੰ ਗੁਰਦੁਆਰੇ 'ਤੇ ਕਬਜ਼ਾ ਕਰ ਲਿਆ ਜਾਵੇ। ਉਨ੍ਹਾਂ ਨੂੰ ਪਤਾ ਸੀ ਕਿ ਮਹੰਤ 19-20 ਫਰਵਰੀ ਨੂੰ ਲਾਹੌਰ ਵਿਚ ਹੋਣ ਵਾਲੀ "ਸਨਾਤਨੀ ਸਿੱਖ ਕਾਨਫ਼ਰੰਸ" ਵਿਚ ਹਿੱਸਾ ਲੈਣ ਜਾ ਰਿਹਾ ਹੈ। ਇਸ ਮੀਟਿੰਗ ਵਿਚ ਸਾਰੇ ਬੇਦੀ, ਸੋਢੀ ਭੱਲੇ, ਉਦਾਸੀ, ਨਿਰਮਲੇ, ਨਾਮਧਾਰੀ, ਨਿਹੰਗ, ਅੱਡਣ ਸ਼ਾਹੀਏ, ਸੁਥਰਾ ਸ਼ਹੀਏ, ਗਹਿਰ ਗੰਭੀਰੀਏ, ਨਿਰੰਕਾਰੀ, ਚਰਨਦਾਸੀਏ, ਸਨਾਤਨੀ ਮਹੰਤ, ਪੁਜਾਰੀ ਤੇ ਸਾਧ ਬੁਲਾਏ ਗਏ, ਇਸ ਮੀਟਿੰਗ ਦੀ ਸਦਾਰਤ ਬਾਬਾ ਕਰਤਾਰ ਸਿੰਘ ਬੇਦੀ ਨੇ ਕਰਨੀ ਸੀ। ਇਸ ਵਿਚ ਅਕਾਲੀਆਂ ਦਾ ਟਾਕਰਾ ਕਰਨ ਵਾਸਤੇ ਸਾਂਝੀ ਐਕਸ਼ਨ ਪਲਾਨ ਤਿਆਰ ਕੀਤੀ ਜਾਣੀ ਸੀ।

17 ਫਰਵਰੀ ਦੀ ਮੀਟਿੰਗ ਵਿਚ ਜ: ਝੱਬਰ, ਜ: ਲਛਮਣ ਸਿੰਘ ਤੇ ਬੂਟਾ ਸਿੰਘ ਸ਼ੇਖ਼ੂਪੁਰਾ ਨੇ ਪਲਾਨ ਕੀਤਾ ਸੀ ਕਿ ਸ: ਬੂਟਾ ਸਿੰਘ 19 ਫਰਵਰੀ ਨੂੰ ਨਾਨਕਾਣਾ ਸਾਹਿਬ ਪਹੁੰਚ ਜਾਵੇਗਾ। ਉਸੇ ਰਾਤ ਜ: ਲਛਮਣ ਸਿੰਘ ਦਾ ਜਥਾ ਚੰਦਰਕੋਟ ਪਹੁੰਚ ਜਾਵੇਗਾ। (ਚੰਦਰਕੋਟ ਨਾਨਕਾਣਾ ਸਾਹਿਬ ਤੋਂ ਕੁਝ ਕੁ ਕਿਲੋਮੀਟਰ ਹੈ)। ਦੂਜੇ ਪਾਸਿਓਂ ਜ: ਝੱਬਰ ਦਾ ਜਥਾ ਆ ਜਾਏਗਾ ਤੇ ਦੋਵੇਂ ਜਥੇ 20 ਫਰਵਰੀ ਦੀ ਸਵੇਰ ਨੂੰ ਨਾਨਕਾਣਾ ਸਾਹਿਬ ਗੁਰਦੁਆਰੇ ਦਾ ਕਬਜ਼ਾ ਲੈ ਲੈਣਗੇ। ਮੀਟਿੰਗ ਮਗਰੋਂ ਭਾਈ ਬੂਟਾ ਸਿੰਘ ਲਾਇਲਪੁਰ ਗਏ, ਕੁਝ ਸਾਥੀਆਂ ਨਾਲ ਸਲਾਹ ਕੀਤੀ ਅਤੇ ਫੇਰ ਨਾਨਕਾਣੇ ਆ ਗਏ। ਉਧਰ ਸ: ਹਰਚੰਦ ਸਿੰਘ, ਸ: ਤੇਜਾ ਸਿੰਘ ਤੇ ਮਾਸਟਰ ਤਾਰਾ ਸਿੰਘ ਨੇ ਆਪਸ ਵਿਚ ਮਸ਼ਵਰਾ ਕਰ ਕੇ ਫੈਸਲਾ ਕੀਤਾ ਕਿ ਨਾਨਕਾਣਾ ਸਾਹਿਬ ਤੇ ਇੰਝ ਕਬਜ਼ਾ ਨਾ ਕੀਤਾ ਜਾਏ। ਉਨ੍ਹਾਂ ਹੋਰ ਆਗੂਆ ਨਾਲ ਗੱਲਬਾਤ ਕਰਨ ਵਾਸਤੇ 19 ਫ਼ਰਵਰੀ ਨੂੰ ਲਾਹੌਰ ਵਿਚ ਮੀਟਿੰਗ ਬੁਲਾ ਲਈ। ਇਸ ਮੀਟਿੰਗ ਵਿਚ ਸ: ਸਰਦੂਲ ਸਿੰਘ ਕਵੀਸ਼ਰ, ਮਾ: ਸੁੰਦਰ ਸਿੰਘ ਲਾਇਲਪੁਰ, ਸ: ਜਸਵੰਤ ਸਿੰਘ ਝਬਾਲ ਤੇ ਸ: ਦਲੀਪ ਸਿੰਘ ਸਾਂਗਲਾ ਵੀ ਹਾਜ਼ਿਰ ਸਨ। ਇਸ ਮੀਟਿੰਗ ਨੇ ਫ਼ੈਸਲਾ ਕੀਤਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਰੱਖੇ ਦੀਵਾਨ ਤੋਂ ਪਹਿਲਾਂ ਕੋਈ ਜਥਾ ਨਾਨਕਾਣਾ ਸਾਹਿਬ 'ਤੇ ਕਬਜ਼ਾ ਨਾ ਕਰੇ। ਮੀਟਿੰਗ ਨੇ ਭਾਈ ਦਲੀਪ ਸਿੰਘ ਤੇ ਸ: ਜਸਵੰਤ ਸਿੰਘ ਦੀ ਡਿਊਟੀ ਲਾਈ ਕਿ ਉਹ ਜ: ਝੱਬਰ ਨੂੰ ਰੋਕਣ ਵਾਸਤੇ ਖਰਾ ਸੌਦਾ ਜਾਣ। ਜਦੋਂ ਭਾਈ ਦਲੀਪ ਸਿੰਘ ਖਰਾ ਸੌਦਾ ਪੁੱਜੇ ਤਾਂ ਜ: ਝੱਬਰ ਜਾ ਚੁੱਕੇ ਸਨ। ਇੱਥੋਂ ਉਹ ਚੰਦਰਕੋਟ ਗਏ। ਉਧਰ ਸ: ਤੇਜਾ ਸਿੰਘ ਨੜਾਲੀ ਵੀ 60 ਸਿੰਘਾਂ ਨੂੰ ਲੈ ਕੇ ਪੁੱਜ ਗਏ। ਸਾਰਿਆਂ ਨੇ ਮਿਲ ਕੇ ਜ: ਝੱਬਰ ਨੂੰ ਰੋਕ ਲਿਆ। ਮਗਰੋਂ ਉਨ੍ਹਾਂ ਨੇ ਸ: ਦਲੀਪ ਸਿੰਘ ਤੇ

ਸ: ਵਰਿਆਮ ਸਿੰਘ ਦੀ ਡਿਊਟੀ ਲਾਈ ਕਿ ਉਹ ਜ: ਝੱਬਰ ਦੀ ਚਿੱਠੀ ਲਿਜਾ ਕੇ ਸ: ਲਛਮਣ ਸਿੰਘ ਨੂੰ ਦੇ ਕੇ ਜਥੇ ਨੂੰ ਕਬਜ਼ਾ ਕਰਨ ਜਾਣ ਤੋਂ ਰੋਕ ਲੈਣ। ਸ: ਦਲੀਪ ਸਿੰਘ ਸ: ਉਤਮ ਸਿੰਘ ਕਾਰਖਾਨੇਦਾਰ ਦੇ ਘਰ ਚਲੇ ਗਏ ਤੇ ਸ: ਵਰਿਆਮ ਸਿੰਘ ਦੀ ਡਿਊਟੀ ਲਾ ਗਏ ਕਿ ਉਹ ਨਾਨਕਾਣਾ ਸਾਹਿਬ ਦੇ ਬਾਹਰ ਫਾਟਕ 'ਤੇ ਸ: ਲਛਮਣ ਸਿੰਘ ਨੂੰ ਰੋਕਣ। ਉਧਰ ਮਾਸਟਰ ਤਾਰਾ ਸਿੰਘ ਨੇ ਵੀ ਜ: ਲਛਮਣ ਸਿੰਘ ਦੇ ਜਥੇ ਨੂੰ ਰੋਕਣ ਜਾਣਾ ਸੀ। ਇਤਫ਼ਾਕ ਨਾਲ ਮਾਸਟਰ ਤਾਰਾ ਸਿੰਘ ਸਵੇਰੇ ਦੇਰ ਨਾਲ ਉਠੇ ਤੇ ਗੱਡੀ ਨਾ ਫੜ ਸਕੇ। ਉਧਰ ਜ: ਲਛਮਣ ਸਿੰਘ ਆਪਣੇ ਨਾਲ 150 ਸਿੰਘ ਲੈ ਕੇ ਨਾਨਕਾਣਾ ਸਾਹਿਬ ਸ਼ਹਿਰ ਦੇ ਬਾਹਰ ਭੱਠੇ ਕੋਲ ਪੁੱਜ ਗਏ। ਇੱਥੇ ਆਪ ਨੂੰ ਭਾਈ ਵਰਿਆਮ ਸਿੰਘ ਨੇ ਸ: ਦਲੀਪ ਸਿੰਘ ਦਾ ਸੁਨੇਹਾ ਦਿੱਤਾ ਜਿਸ ਵਿਚ ਆਪ ਨੂੰ ਨਾਨਕਾਣਾ ਸਾਹਿਬ ਕਬਜ਼ਾ ਕਰਨ ਤੋਂ ਰੋਕਿਆ ਹੋਇਆ ਸੀ। ਸ: ਲਛਮਣ ਸਿੰਘ ਨੇ ਚਿੱਠੀ ਪੜ੍ਹੀ ਅਤੇ ਵਾਪਿਸ ਮੁੜਨ ਦਾ ਫ਼ੈਸਲਾ ਕਰ ਲਿਆ ਪਰ ਇਸ ਜਥੇ ਦੇ ਇਕ ਸਿੰਘ ਸ: ਟਹਿਲ ਸਿੰਘ ਨੇ ਕਿਹਾ ਕਿ ਭਾਵੇਂ ਅਸੀਂ ਗੁਰਦੁਆਰਿਆਂ 'ਤੇ ਕਬਜ਼ਾ ਨਾ ਕਰੀਏ ਪਰ ਸਾਨੂੰ ਗੁਰਦੁਆਰੇ ਦੇ ਦਰਸ਼ਨ ਜ਼ਰੂਰ ਕਰਨੇ ਚਾਹੀਦੇ ਹਨ। ਉਸ ਨੇ ਕਿਹਾ ਕਿ ਅੱਜ ਬਿਕਰਮੀ ਸੰਮਤ ਮੁਤਾਬਿਕ ਗੁਰੂ ਹਰਿ ਰਾਇ ਸਾਹਿਬ ਦਾ ਜਨਮ ਦਿਨ ਹੈ ਤੇ ਇਸ ਮੁਬਾਰਕ ਮੌਕੇ 'ਤੇ ਗੁਰਦੁਆਰੇ ਮੱਥਾ ਜ਼ਰੂਰ ਟੇਕਣਾ ਚਾਹੀਦਾ ਹੈ। ਮਹੰਤ ਵੱਧ ਤੋਂ ਵੱਧ ਸਾਨੂੰ ਕਤਲ ਹੀ ਕਰ ਦੇਵੇਗਾ। ਸ: ਟਹਿਲ ਸਿੰਘ ਦੇ ਇਹ ਕਹਿਣ 'ਤੇ ਜਥੇ ਨੇ ਗੁਰਦੁਆਰੇ 'ਤੇ ਕਬਜ਼ੇ ਦਾ ਇਰਾਦਾ ਤਾਂ ਛੱਡ ਦਿੱਤਾ ਪਰ ਗੁਰਦੁਆਰੇ ਦੇ ਦਰਸ਼ਨ ਕਰਨ ਵਾਸਤੇ ਚਲ ਪਏ। ਉਹ ਸਵੇਰੇ 6 ਵਜੇ ਗੁਰਦੁਆਰੇ ਪਹੁੰਚ ਗਏ।

ਉਧਰ 19 ਫਰਵਰੀ 1921 ਨੂੰ ਬਾਅਦ ਦੁਪਹਿਰ ਮਹੰਤ ਨਾਨਕਾਣਾ ਸਾਹਿਬ ਸਟੇਸ਼ਨ 'ਤੇ ਪੌਣੇ ਚਾਰ ਵਜੇ ਲਾਹੌਰ ਜਾਣ ਵਾਲੀ ਗੱਡੀ ਫੜਨ ਵਾਸਤੇ ਪਹੁੰਚ ਚੁੱਕਾ ਸੀ। ਇਸ ਮੌਕੇ 'ਤੇ ਇਕ ਮੁਸਲਮਾਨ ਔਰਤ ਉਸ ਕੋਲ ਆਈ ਤੇ ਉਸ ਨੂੰ ਦੱਸਿਆ ਕਿ ਸਿੱਖਾਂ ਦਾ ਇਕ ਜਥਾ ਬੁੱਚੇਆਣਾ ਪਹੁੰਚ ਚੁੱਕਿਆ ਹੈ। ਮਹੰਤ ਨੇ ਲਾਹੌਰ ਜਾਣ ਦਾ ਪ੍ਰੋਗਰਾਮ ਕੈਂਸਲ ਕਰ ਦਿੱਤਾ ਅਤੇ ਵਾਪਿਸ ਆ ਕੇ ਸਾਰੇ ਗੁੰਡਿਆਂ ਨੂੰ ਟਕੂਏ ਤੇ ਹੋਰ ਹਥਿਆਰ ਵੰਡ ਦਿੱਤੇ। ਉਸ ਨੇ ਮਿੱਟੀ ਦਾ ਤੇਲ ਤੇ ਬਹੁਤ ਸਾਰੀ ਲੱਕੜ ਵੀ ਇਕੱਠੀ ਕਰ ਲਈ। ਉਸ ਕੋਲ ਚਾਰ ਬੰਦੂਕਾਂ ਵੀ ਸਨ। ਮਹੰਤ ਕੋਲ ਗੋਲੀਆਂ ਤੇ ਬਾਰੂਦ ਦਾ ਵੀ ਬੜਾ ਸਟਾਕ ਇਕੱਠਾ ਹੋਇਆ ਪਿਆ ਸੀ। ਗੁਰਦੁਆਰਾ ਤੇ ਇਸ ਦੇ ਆਲੇ-ਦੁਆਲੇ ਦੇ ਮਕਾਨਾਂ ਦੀਆਂ ਛੱਤਾਂ 'ਤੇ ਪੱਥਰਾਂ ਤੇ ਇੱਟਾਂ ਦੇ ਢੇਰ ਲਾ ਕੇ ਰੱਖੇ ਹੋਏ ਸਨ। ਮਹੰਤ ਨੂੰ ਇਹ ਹਰਕਤਾਂ ਕਰਦਿਆਂ ਸ: ਉਤਮ ਸਿੰਘ ਕਾਰਖਾਨੇਦਾਰ ਨੇ ਵੇਖ ਲਿਆ ਸੀ ਤੇ ਉਸ ਨੇ ਇਸ ਸਬੰਧੀ ਡਿਪਟੀ ਕਮਿਸ਼ਨਰ ਨੂੰ ਲਿਖਿਆ ਵੀ ਸੀ ਪਰ ਉਨ੍ਹਾਂ ਦੀ ਚਿੱਠੀ ਸਾਕਾ ਵਾਪਰਨ ਤੋਂ ਮਗਰੋਂ ਪੁੱਜੀ ਸੀ।

**ਨਾਨਕਾਣਾ ਸਾਹਿਬ ਦਾ ਕਤਲੇਆਮ :**

ਜ: ਲਛਮਣ ਸਿੰਘ ਧਾਰੋਵਾਲੀ ਦਾ ਜਥਾ ਸਵੇਰੇ 6 ਵਜੇ ਗੁਰਦੁਆਰਾ ਜਨਮ

ਅਸਥਾਨ ਵਿਚ ਪਹੁੰਚਿਆ ਸੀ। ਉਨ੍ਹਾਂ ਅੰਦਰ ਪਹੁੰਚ ਕੇ, ਮੱਥਾ ਟੇਕ ਕੇ, ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਕੁਝ ਚਿਰ ਕੀਰਤਨ ਜਾਰੀ ਰਿਹਾ। ਏਨੇ ਚਿਰ ਵਿਚ ਮਹੰਤ ਨੇ ਗੁੰਡਿਆਂ ਨੂੰ ਅਸਲਾ ਦੇ ਕੇ ਪੁਜੀਸ਼ਨਾਂ ਸੰਭਾਲ ਦਿੱਤੀਆਂ। ਮਹੰਤ ਨੇ ਗੁਰਦੁਆਰੇ ਦੇ ਬਾਹਰਲੇ ਦਰਵਾਜ਼ੇ ਬੰਦ ਕਰ ਦਿੱਤੇ। ਥੋੜ੍ਹੀ ਚਿਰ ਵਿਚ ਹੀ ਮਹੰਤ ਨੇ ਉਹਨਾਂ ਨੂੰ ਕਤਲੇਆਮ ਦਾ ਹੁਕਮ ਜਾਰੀ ਕਰ ਦਿੱਤਾ। ਹੁਕਮ ਮਿਲਦਿਆਂ ਹੀ ਰਾਂਝਾ, ਰਿਹਾਨਾ ਤੇ ਦੋ ਹੋਰ ਕਾਤਿਲਾਂ ਨੇ ਸਿੱਖਾਂ ਨੂੰ ਗੋਲੀਆਂ ਨਾਲ ਭੁੰਨਣਾ ਸ਼ੁਰੂ ਕਰ ਦਿੱਤਾ। ਕੁਝ ਪਲਾਂ ਵਿਚ ਹੀ 25-26 ਸਿੰਘ ਸ਼ਹੀਦ ਹੋ ਗਏ। ਇਸ ਦੌਰਾਨ ਵੀ ਮਹੰਤ ਦੇ ਬਾਕੀ ਗੁੰਡੇ ਤੇ ਉਸ ਦੇ ਇਕੱਠੇ ਕੀਤੇ ਸਾਧੂ ਸਿੱਖਾਂ ਉੱਤੇ ਪੱਥਰਾਂ ਤੇ ਇੱਟਾਂ ਦਾ ਮੀਂਹ ਵਰ੍ਹਾਉਂਦੇ ਰਹੇ। ਇਨ੍ਹਾਂ ਗੁੰਡਿਆਂ ਦੀਆਂ ਚਲਾਈਆਂ ਗੋਲੀਆਂ ਵਿੱਚੋਂ ਕੁਝ ਗੁਰੂ ਗ੍ਰੰਥ ਸਾਹਿਬ ਨੂੰ ਵੀ ਲੱਗੀਆਂ। ਇਸ ਵੇਲੇ 60 ਦੇ ਕਰੀਬ ਸਿੱਖ ਚੌਖੰਡੀ ਵਾਲੇ ਹਿੱਸੇ ਵਿਚ ਸਨ। ਉਨ੍ਹਾਂ ਨੇ ਅੰਦਰੋਂ ਕੁੰਡੇ ਮਾਰ ਲਏ। ਹੁਣ ਮਹੰਤ ਦੇ ਗੁੰਡੇ ਦਰਸ਼ਨੀ ਡਿਉੜੀ ਦੀ ਛੱਤ 'ਤੇ ਆ ਗਏ ਅਤੇ ਹੇਠਾਂ ਨਜ਼ਰ ਆਉਣ ਵਾਲੇ ਹਰ ਇਕ ਸਿੱਖ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਉਣਾ ਸ਼ੁਰੂ ਕਰ ਦਿੱਤਾ। ਜਦੋਂ ਉਨ੍ਹਾਂ ਦੇਖਿਆਂ ਕਿ ਸਾਰੇ ਸਿੱਖ ਬੁਰੀ ਤਰ੍ਹਾਂ ਜ਼ਖ਼ਮੀ ਜਾਂ ਕਤਲ ਹੋ ਚੁੱਕੇ ਹਨ ਤਾਂ ਉਹ ਛੱਤ ਤੋਂ ਉਤਰ ਕੇ ਹੇਠਾਂ ਆ ਗਏ। ਹੁਣ ਉਨ੍ਹਾਂ ਬਾਹਰਲੇ ਗੇਟ ਖੋਲ੍ਹ ਦਿੱਤੇ। ਪੰਜ ਛੇ ਸਿੱਖ ਦਰਸ਼ਨੀ ਡਿਉੜੀ ਦੇ ਵਰਾਂਡੇ ਵਿਚ ਨਜ਼ਰ ਆਏ। ਉਨ੍ਹਾਂ 'ਤੇ ਗੋਲੀਆਂ ਚਲਾਈਆਂ ਗਈਆਂ। ਜੋ ਮਰਨੋਂ ਬਚ ਗਏ ਸਨ ਉਨ੍ਹਾਂ ਨੂੰ ਛਵ੍ਹੀਆਂ ਅਤੇ ਟੋਕਿਆਂ ਨਾਲ ਵੱਢ ਦਿੱਤਾ ਗਿਆ। ਇਕ ਹੋਰ ਕਮਰੇ ਵਿਚ 25 ਕੁ ਸਿੱਖ ਸਨ। ਉਹ ਵੀ ਕਤਲ ਕਰ ਦਿੱਤੇ ਗਏ। ਏਨੇ ਵਿਚ ਕੁਝ ਹੋਰ ਸਿੱਖ ਬਾਹਰ ਆ ਪਹੁੰਚੇ। ਮਹੰਤ ਦੇ ਬੰਦੇ ਕੋਠਿਆਂ 'ਤੇ ਚੜ੍ਹ ਗਏ ਤੇ ਉਨ੍ਹਾਂ ਗੋਲਿਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਇਸ ਮੌਕੇ 'ਤੇ ਕੁਝ ਜ਼ਖ਼ਮੀ ਸਿੱਖ ਬਾਹਰ ਭੱਜਣ ਵਿਚ ਕਾਮਯਾਬ ਹੋ ਗਏ। ਦੋ ਸਿੱਖਾਂ ਨੂੰ ਪੌੜੀਆਂ ਚੜ੍ਹਦਿਆਂ ਜ਼ਖ਼ਮੀ ਕਰ ਕੇ ਕੋਠੇ ਤੋਂ ਸੁੱਟ ਕੇ ਮਾਰ ਦਿੱਤਾ ਗਿਆ। ਮਹੰਤ ਨਰੈਣ ਦਾਸ ਮੂੰਹ ਤੇ ਚਾਦਰ ਲਪੇਟੀ ਘੋੜੇ 'ਤੇ ਚੜ੍ਹਿਆ ਹੁਕਮ ਜਾਰੀ ਕਰ ਰਿਹਾ ਸੀ ਤੇ ਹਦਾਇਤਾਂ ਦੇ ਰਿਹਾ ਸੀ। ਉਹ ਆਖ ਰਿਹਾ ਸੀ ਕਿ ਇੱਕ ਵੀ ਸਿੱਖ ਜਿਉਂਦਾ ਨਾ ਰਹਿਣ ਦਿੱਤਾ ਜਾਵੇ। ਏਨੇ ਵਿਚ ਕੁਝ ਹੋਰ ਸਿੱਖ ਬਾਹਰੋਂ ਆਏ। ਮਹੰਤ ਨੇ ਉਨ੍ਹਾਂ ਨੂੰ ਵੀ ਕਤਲ ਕਰਨ ਦਾ ਹੁਕਮ ਦਿੱਤਾ। ਮਹੰਤ ਨੇ ਆਪ ਗੋਲੀ ਚਲਾ ਕੇ ਇਕ ਸਿੱਖ ਮਾਰ ਦਿੱਤਾ। ਉਸ ਦੇ ਬੰਦਿਆਂ ਨੇ 5 ਹੋਰ ਸਿੱਖ ਮਾਰੇ। ਇਸ ਮਗਰੋਂ ਰਾਂਝੇ ਤੇ ਕੁਝ ਸਾਧੂਆਂ ਨੇ ਬਾਹਰੋਂ ਆਏ ਨਵੇਂ ਸਿੱਖਾਂ ਵਿੱਚੋਂ ਬਚ ਕੇ ਭੱਜੇ ਬੰਦਿਆਂ ਦਾ ਪਿੱਛਾ ਕੀਤਾ ਤੇ ਰੇਲਵੇ ਲਾਈਨ ਕੋਲ ਤਿੰਨ ਬੰਦੇ ਕਤਲ ਕਰ ਦਿੱਤੇ। ਇਕ ਜਾਂ ਦੋ ਸਿੱਖ ਖੇਤਾਂ ਵਿਚ ਵੀ ਕਤਲ ਕੀਤੇ ਗਏ। ਇਸ ਮਗਰੋਂ ਚੌਖੰਡੀ ਦਾ ਦਰਵਾਜ਼ਾ ਤੋੜ ਕੇ ਮਹੰਤ ਨੇ ਅੰਦਰਲੇ ਸਾਰੇ ਸਿੱਖ ਕਤਲ ਕਰ ਦਿੱਤੇ, ਸਿਰਫ਼ ਇਕ 12 ਸਾਲ ਦਾ ਬੱਚਾ ਗੁਰੂ ਗ੍ਰੰਥ ਸਾਹਿਬ ਦੇ ਪੀੜ੍ਹੇ ਹੇਠਾਂ ਲੁਕਿਆ, ਕਰ ਕੇ ਬਚ ਗਿਆ।

ਗੋਲੀਆਂ ਚਲਣ ਦੀ ਆਵਾਜ਼ ਸੁਣ ਕੇ ਭਾਈ ਦਲੀਪ ਸਿੰਘ ਸਾਹੋਵਾਲ, ਜੋ

ਪੌਣਾ ਕਿਲੋਮੀਟਰ ਦੂਰ ਸ: ਉੱਤਮ ਸਿੰਘ ਕਾਰਖ਼ਾਨੇਦਾਰ ਦੇ ਘਰ ਬੈਠੇ ਸਨ, ਜਨਮ ਅਸਥਾਨ ਵੱਲ ਭੱਜੇ। ਉਹ ਤੇ ਭਾਈ ਵਰਿਆਮ ਸਿੰਘ ਗੁਰਦੁਆਰੇ ਪੁੱਜੇ ਤਾਂ ਉਸ ਵੇਲੇ ਮਹੰਤ ਬਾਹਰੋਂ ਆਏ ਨਵੇਂ ਸਿੱਖਾਂ ਨੂੰ ਕਤਲ ਕਰਨ ਦਾ ਹੁਕਮ ਦੇ ਰਿਹਾ ਸੀ। ਭਾਈ ਦਲੀਪ ਸਿੰਘ ਨੇ ਮਹੰਤ ਨੂੰ ਕਤਲੇਆਮ ਕਰਨੋਂ ਰੋਕਿਆ ਪਰ ਭਾਈ ਦਲੀਪ ਸਿੰਘ ਦੀ ਗੱਲ ਸੁਣਨ ਦੀ ਬਜਾਇ ਮਹੰਤ ਨੇ ਪਿਸਤੌਲ ਕੱਢ ਕੇ ਭਾਈ ਦਲੀਪ ਸਿੰਘ ਨੂੰ ਕਤਲ ਕਰ ਦਿੱਤਾ। ਉਸ ਦੇ ਇਕ ਬੰਦੇ ਨੇ ਭਾਈ ਵਰਿਆਮ ਸਿੰਘ ਨੂੰ ਵੀ ਕਤਲ ਕਰ ਦਿੱਤਾ।

ਜਦੋਂ ਸਾਰੇ ਸਿੱਖ ਕਤਲ ਕਰ ਦਿੱਤੇ ਗਏ ਤਾਂ ਮਹੰਤ ਨੇ ਸਾਰੀਆਂ ਲਾਸ਼ਾਂ ਇਕੱਠੀਆਂ ਕਰਨ ਦਾ ਹੁਕਮ ਦਿੱਤਾ। ਤਕਰੀਬਨ 60 ਲਾਸ਼ਾਂ ਇਕੱਠੀਆਂ ਹੋ ਚੁੱਕੀਆਂ ਸਨ। ਮਹੰਤ ਨੇ ਚਾਰ ਲਾਸ਼ਾਂ ਨੂੰ ਛੱਡ ਕੇ ਬਾਕੀ ਸਾਰੀਆਂ ਫੂਕ ਦੇਣ ਵਾਸਤੇ ਆਖਿਆ। ਲੱਕੜਾਂ ਇਕੱਠੀਆਂ ਕਰ ਕੇ ਚੌਖੰਡੀ ਦੇ ਉੱਤਰ-ਪੱਛਮੀ ਪਾਸੇ ਢੇਰ ਲਾ ਦਿੱਤਾ ਗਿਆ। ਅੱਗ ਵਿਚ ਸੁੱਟਣ ਤੋਂ ਪਹਿਲਾਂ ਮਹੰਤ ਵੱਲੋਂ ਭਾੜੇ 'ਤੇ ਲਿਆਂਦੇ ਪਠਾਣਾਂ ਨੇ ਲਾਸ਼ਾਂ ਦੀ ਤਲਾਸ਼ੀ ਲਈ ਤੇ ਜੋ ਕੁਝ ਲੱਭਿਆ, ਆਪਣੀਆਂ ਜੇਬ੍ਹਾਂ ਵਿਚ ਪਾ ਲਿਆ। ਇਸ ਮਗਰੋਂ ਲਾਸ਼ਾਂ ਬਲਦੀ ਚਿਖਾ ਵਿਚ ਸੁੱਟ ਦਿੱਤੀਆਂ ਗਈਆਂ। ਇਨ੍ਹਾਂ ਵਿੱਚੋਂ ਕੁਝ ਅਜੇ ਜਿਊਂਦੇ ਵੀ ਸਨ। ਉਨ੍ਹਾਂ ਵਿੱਚੋਂ ਜਿਸ ਨੇ ਵੀ ਉੱਠਣ ਦੀ ਕੋਸ਼ਿਸ਼ ਕੀਤੀ ਉਸ ਨੂੰ ਛਵ੍ਹੀਆਂ ਤੇ ਲਾਠੀਆਂ ਮਾਰ ਕੇ ਫੇਰ ਅੱਗ ਵਿੱਚ ਸੁੱਟ ਦਿੱਤਾ ਗਿਆ। ਜੋ ਸਿੱਖ ਗੁਰਦੁਆਰੇ ਦੇ ਬਾਹਰ ਕਤਲ ਕੀਤੇ ਗਏ ਸਨ ਉਨ੍ਹਾਂ ਨੂੰ ਮਾਰ ਕੇ ਨੇੜੇ ਇਕ ਘੁਮਿਆਰ ਦੀ ਭੱਠੀ ਵਿਚ ਸੁੱਟ ਕੇ ਸਾੜ ਦਿੱਤਾ ਗਿਆ।

ਸਿੱਖਾਂ ਦੀਆਂ ਲਾਸ਼ਾਂ ਜਲਾਉਣ ਵਾਸਤੇ ਹੁਕਮ ਜਾਰੀ ਕਰਨ ਮਗਰੋਂ ਮਹੰਤ ਨੇ ਆਪ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਤੇ ਗੁੰਡਿਆਂ ਨੂੰ ਵੀ ਸ਼ਰਾਬ ਪਹੁੰਚਾਈ। ਗੁੰਡੇ ਸ਼ਰਾਬਾਂ ਪੀਂਦੇ ਰਹੇ ਅਤੇ ਲਾਸ਼ਾਂ ਇਕੱਠੀਆਂ ਕਰ ਅੱਗ ਦੇ ਢੇਰ 'ਤੇ ਸੁੱਟਦੇ ਰਹੇ।

ਦੂਜੇ ਪਾਸੇ ਗੋਲੀਆਂ ਦੀ ਆਵਾਜ਼ ਤੇ ਕਤਲੇਆਮ ਦੀ ਖ਼ਬਰ ਸੁਣ ਕੇ ਸ਼ਹਿਰ ਵਾਸੀਆਂ ਨੇ ਸਰਕਾਰ ਤੇ ਪੁਲੀਸ ਨੂੰ ਇਤਲਾਹ ਦੇਣ ਦੀ ਕਾਰਵਾਈ ਸ਼ੁਰੂ ਕੀਤੀ। ਸਵੇਰੇ ਸਵਾ ਅੱਠ ਵਜੇ ਐਨ. ਐਸ. ਸੰਧੂ, ਜੋ ਜ਼ਿਲ੍ਹਾ ਇੰਜੀਨੀਅਰ ਸੀ, ਨੇ ਇਕ ਬੰਦੇ ਨੂੰ ਘੋੜੇ 'ਤੇ ਡਿਪਟੀ ਕਮਿਸ਼ਨਰ ਵੱਲ ਭੇਜਿਆ। ਡੀ. ਸੀ. ਉਸ ਵਕਤ ਨਾਨਕਾਣਾ ਸਾਹਿਬ ਤੋਂ 19 ਕਿਲੋਮੀਟਰ ਦੂਰ ਪਿੰਡ ਮਾਂਗਟਵਾਲਾ ਵਿਚ ਬੈਠਾ ਸੀ। ਸ: ਉੱਤਮ ਸਿੰਘ ਕਾਰਖ਼ਾਨੇਦਾਰ ਨੇ 9 ਵਜ ਕੇ 12 ਮਿੰਟ ਤੇ ਗਵਰਨਰ, ਕਮਿਸ਼ਨਰ, ਡੀ. ਸੀ., ਐਸ. ਪੀ. ਅਤੇ ਕਈ ਮਸ਼ਹੂਰ ਸਿੱਖ ਆਗੂਆਂ ਨੂੰ ਸਾਕੇ ਬਾਰੇ ਤਾਰਾਂ ਭੇਜ ਕੇ ਖ਼ਬਰ ਦਿੱਤੀ। ਮੁਕਾਮੀ ਪਟਵਾਰੀ ਤੇ ਰੇਲਵੇ ਦੇ ਸਟੇਸ਼ਨ ਮਾਸਟਰ ਨੇ ਵੀ ਵੱਖ-ਵੱਖ ਪਾਸੇ ਤਾਰਾਂ ਭੇਜ ਕੇ ਇਤਲਾਹ ਦਿੱਤੀ। ਇਨ੍ਹਾਂ ਇਤਲਾਹਾਂ ਦੇ ਬਾਵਜੂਦ ਡਿਪਟੀ ਕਮਿਸ਼ਨਰ ਚਾਰ ਘੰਟੇ ਮਗਰੋਂ ਸਾਢੇ ਬਾਰਾਂ ਵਜੇ ਨਾਨਕਾਣਾ ਸਾਹਿਬ ਪਹੁੰਚਿਆ। ਉੱਥੇ ਆ ਕੇ ਉਹ ਮਹੰਤ ਨੂੰ ਲੈ ਕੇ ਗੁਰਦੁਆਰੇ ਦੇ ਅੰਦਰ ਗਿਆ। ਇਸ ਵੇਲੇ ਲਾਸ਼ਾਂ ਜਲ

ਰਹੀਆਂ ਸਨ ਪਰ ਡੀ. ਸੀ. ਨੇ ਉਨ੍ਹਾਂ ਨੂੰ ਸਾੜਨ ਤੋਂ ਵੀ ਨਾ ਰੋਕਿਆ। ਤਕਰੀਬਨ 2 ਵਜੇ ਦੁਪਹਿਰੇ ਇਕ ਸਬ ਇੰਸਪੈਕਟਰ ਨੇ ਅੱਗ ਬੁਝਾਈ।

20 ਫ਼ਰਵਰੀ ਸਵੇਰੇ ਜ: ਕਰਤਾਰ ਸਿੰਘ ਝੱਬਰ ਜਥੇ ਸਮੇਤ ਚੰਦਰਕੋਟ ਤੋਂ ਵਾਪਿਸ ਖਰਾ ਸੌਦਾ ਜਾ ਚੁੱਕੇ ਸਨ। ਸਾਕੇ ਵਾਲੇ ਦਿਨ ਸਵੇਰੇ 11 ਵਜੇ ਉਹ ਗੁਰਦੁਆਰੇ ਖਰਾ ਸੌਦਾ ਵਿਚ ਬੈਠੇ ਹੋਏ ਸਨ ਤਾਂ ਉਨ੍ਹਾਂ ਨੂੰ ਸ: ਉੱਤਮ ਸਿੰਘ ਨਾਨਕਾਣਾ ਸਾਹਿਬ ਦੀ ਤਾਰ ਮਿਲੀ। ਉਨ੍ਹਾਂ ਨੇ ਉਸੇ ਵੇਲੇ ਹਾਜ਼ਰ ਸਿੰਘਾਂ ਵਿੱਚੋਂ 40 ਸਿੰਘ ਪਿੰਡਾਂ ਵੱਲ ਟੋਰ ਦਿੱਤੇ ਤੇ ਬਾਕੀ 50 ਸਿੰਘ ਲੈ ਕੇ ਚੰਦਰਕੋਟ ਵੱਲ ਚਲ ਪਏ। ਸ਼ਾਮ ਤਕ ਉੱਥੇ ਇਕ ਹਜ਼ਾਰ ਤੋਂ ਵੱਧ ਸਿੱਖ ਪਹੁੰਚ ਚੁੱਕੇ ਸਨ। ਚੰਦਰਕੋਟ ਦੇ ਪੁਲ ਕੋਲ ਉਨ੍ਹਾਂ ਨੂੰ ਮਹੰਤ ਦਾ ਚੇਲਾ ਦੇਵਾ ਦਾਸ ਤਿੰਨ ਬੰਦਿਆਂ ਸਮੇਤ ਮੋਟਰ 'ਚ ਭੱਜਾ ਜਾਂਦਾ ਦਿਸਿਆ। ਉਨ੍ਹਾਂ ਉਸ ਨੂੰ ਉੱਥੇ ਰੋਕ ਕੇ ਕਾਬੂ ਕਰ ਲਿਆ। ਅੱਗੇ ਜਾ ਕੇ ਉਨ੍ਹਾਂ ਮਹੰਤ ਦਾ ਇਕ ਹੋਰ ਬੰਦਾ ਸੰਤਾ ਸਿਹੁੰ ਵੀ ਨੱਸਣ ਦੀ ਕੋਸ਼ਿਸ਼ ਕਰਦਾ ਫੜ ਲਿਆ। ਖਿਮਵਾਲਾ ਪਿੰਡ ਵਿਚ ਇਕ ਮੁਸਲਮਾਨ ਕਾਤਿਲ ਨੂੰ 72 ਕਾਰਤੂਸਾਂ ਸਣੇ ਕਾਬੂ ਕੀਤਾ ਗਿਆ। ਇੱਥੇ ਜ: ਝੱਬਰ ਨੂੰ ਡੀ. ਸੀ ਦੀ ਲਿਖਤੀ ਚਿੱਠੀ ਮਿਲੀ ਜਿਸ ਵਿਚ ਉਨ੍ਹਾਂ ਨੂੰ ਨਾਨਕਾਣੇ ਵੱਲ ਨਾ ਜਾਣ ਦਾ ਹੁਕਮ ਜਾਰੀ ਕੀਤਾ ਹੋਇਆ ਸੀ ਪਰ ਸਿੱਖਾਂ ਨੂੰ ਇਸ ਹੁਕਮ ਦੀ ਪ੍ਰਵਾਹ ਕੀਤੇ ਬਿਨਾਂ ਚਲਣਾ ਜਾਰੀ ਰੱਖਿਆ। ਨਾਨਕਾਣਾ ਸਾਹਿਬ ਦੇ ਬਾਹਰ ਉਨ੍ਹਾਂ ਨੂੰ ਸ: ਬ: ਮਹਿਤਾਬ ਸਿੰਘ ਘੋੜੇ 'ਤੇ ਆ ਕੇ ਮਿਲੇ ਤੇ ਦਸਿਆ ਕਿ ਫ਼ੌਜ ਨੇ ਗੁਰਦੁਆਰੇ ਨੂੰ ਘੇਰੇ ਵਿਚ ਲਿਆ ਹੋਇਆ ਹੈ ਤੇ ਉੱਥੇ ਨਹੀਂ ਜਾਣਾ ਚਾਹੀਦਾ। ਜ: ਝੱਬਰ ਨੇ ਕਿਹਾ ਕਿ ਅਸੀਂ ਗੁਰਦੁਆਰੇ ਜ਼ਰੂਰ ਜਾਵਾਂਗੇ। ਉਨ੍ਹਾਂ ਕਿਹਾ ਕਿ ਤੁਸੀਂ ਕਮਿਸ਼ਨਰ ਨਾਲ ਗੱਲ ਕਰ ਲਓ, ਅਸੀਂ ਓਨਾ ਚਿਰ ਰੁੱਕ ਜਾਂਦੇ ਹਾਂ। ਇਸ 'ਤੇ ਸ: ਬ: ਮਹਿਤਾਬ ਸਿੰਘ ਵਾਪਿਸ ਚਲੇ ਗਏ ਤੇ ਕਮਿਸ਼ਨਰ ਨੂੰ ਸਮਝਾਇਆ ਕਿ ਸਿੱਖਾਂ ਦਾ ਹੜ੍ਹ ਆ ਜਾਣ ਮਗਰੋਂ ਹਾਲਾਤ ਕੰਟਰੋਲ ਹੇਠ ਨਹੀਂ ਆ ਸਕਣਗੇ, ਇਸ ਕਰ ਕੇ ਗੁਰਦੁਆਰੇ ਦਾ ਕੰਟਰੋਲ ਸ਼੍ਰੋਮਣੀ ਕਮੇਟੀ ਨੂੰ ਦੇਣਾ ਠੀਕ ਰਹੇਗਾ। ਕੁਝ ਹੀ ਚਿਰ ਵਿਚ ਜ: ਝੱਬਰ ਦਾ ਜਥਾ ਨਾਨਕਾਣਾ ਪਹੁੰਚ ਗਿਆ। ਫ਼ੌਜ ਨੇ ਉਨ੍ਹਾਂ ਨੂੰ ਡਰਾ ਧਮਕਾ ਕੇ ਰੋਕਣ ਦੀ ਕੋਸ਼ਿਸ਼ ਕੀਤੀ ਪਰ ਏਨੀਆਂ ਸ਼ਹੀਦੀਆਂ ਮਗਰੋਂ ਮੌਤ ਦਾ ਡਰ ਕਿਸੇ ਸਿੱਖ ਨੂੰ ਰੋਕ ਨਹੀਂ ਸਕਦਾ ਸੀ। ਫ਼ੌਜ ਵੀ ਹਰਗਿਜ਼ ਗੋਲੀ ਚਲਾਉਣ ਜਾਂ ਕਿਸੇ ਹੋਰ ਐਕਸ਼ਨ ਲੈਣ ਦਾ ਖ਼ਤਰਾ ਮੁੱਲ ਲੈਣ ਵਾਸਤੇ ਤਿਆਰ ਨਹੀਂ ਸੀ।

ਸਿੱਖਾਂ ਦੇ ਰੋਹ ਤੋਂ ਡਰਦਿਆਂ ਸਰਕਾਰ ਨੇ ਨਾਨਕਾਣਾ ਸਾਹਿਬ ਦੇ 35 ਕਿਲੋਮੀਟਰ ਦੇ ਏਰੀਏ ਤਕ ਬੱਸਾਂ ਤੇ ਗੱਡੀਆਂ ਦੀ ਆਵਾਜਾਈ ਰੋਕ ਦਿੱਤੀ ਤੇ ਨਾਕਾਬੰਦੀ ਸ਼ੁਰੂ ਕਰ ਦਿੱਤੀ ਤਾਂ ਜੋ ਕੋਈ ਵੀ ਬੰਦਾ ਨਾਨਕਾਣਾ ਸਾਹਿਬ ਨਾ ਪਹੁੰਚ ਸਕੇ। ਉਧਰੋਂ ਕਮਿਸ਼ਨਰ ਤੇ ਡੀ. ਆਈ. ਜੀ. ਸਪੈਸ਼ਲ ਗੱਡੀ ਲੈ ਕੇ ਰਾਤ ਸਵਾ ਨੌਂ ਵਜੇ ਨਾਨਕਾਣਾ ਸਾਹਿਬ ਪਹੁੰਚੇ। ਉਨ੍ਹਾਂ ਨਾਲ 100 ਅੰਗਰੇਜ਼ ਤੇ 100 ਭਾਰਤੀ ਫ਼ੌਜੀ ਵੀ ਸਨ। ਉਸ ਨੇ ਆ ਕੇ ਮਹੰਤ ਤੇ ਉਸ ਦੇ ਦੋ ਸਾਥੀ ਤੇ 26 ਪਠਾਣ ਗ੍ਰਿਫ਼ਤਾਰ

ਕਰ ਕੇ ਲਾਹੌਰ ਭੇਜ ਦਿੱਤੇ। ਇਸ ਵੇਲੇ ਤਕ ਸਾਰੇ ਪਾਸੇ ਸਿੱਖਾਂ ਨੂੰ ਇਤਲਾਹ ਪਹੁੰਚ ਚੁੱਕੀ ਸੀ। ਹਜ਼ਾਰਾਂ ਸਿੱਖਾਂ ਨੇ ਨਾਨਕਾਣਾ ਸਾਹਿਬ ਵੱਲ ਚਾਲੇ ਪਾ ਦਿੱਤੇ।

ਸਰਕਾਰ ਨੇ ਸਾਕੇ ਬਾਰੇ ਬੇਹੱਦ ਝੂਠ ਬੋਲਿਆ। ਪਹਿਲਾਂ 20 ਸਿੱਖਾਂ ਦੇ ਮਰਨ ਦੀ ਖ਼ਬਰ ਦਿੱਤੀ, ਫਿਰ 67 ਤੇ ਅਖ਼ੀਰ 130 ਸਿੱਖਾਂ ਦਾ ਕਤਲ ਮੰਨ ਲਿਆ। ਇੰਸਪੈਕਟਰ ਚਰਨ ਸਿੰਘ ਨੇ 156 ਸਿੱਖਾਂ ਦੇ ਕਤਲ ਹੋਣ ਦੀ ਰਿਪੋਰਟ ਜਾਰੀ ਕੀਤੀ ਸੀ। ਇਹ ਰਿਪੋਰਟ ਮੁਤਾਬਿਕ 168 ਸਿੱਖ ਸ਼ਹੀਦ ਹੋਏ। ਹਿੰਦੂ ਪ੍ਰੈਸ ਦਾ ਵਤੀਰਾ ਬੜਾ ਘਟੀਆ ਸੀ। ਉਨ੍ਹਾਂ ਨੇ ਇਸ ਨੂੰ "ਆਪਸੀ ਫ਼ਸਾਦ", "ਲੜਾਈ", "ਝਗੜਾ" ਦਾ ਨਾਂ ਦਿੱਤਾ। ਹੋਰ ਤਾਂ ਹੋਰ ਗਾਂਧੀ ਦਾ ਪਹਿਲਾ ਬਿਆਨ ਵੀ ਇਹੋ ਜਿਹਾ ਹੀ ਸੀ।

ਸਿੱਖ ਆਗੂਆਂ ਵਿੱਚੋਂ 6 ਆਗੂ 20 ਤਾਰੀਖ਼ ਰਾਤ ਨੂੰ ਹੀ ਕਮਿਸ਼ਨ ਦੇ ਨਾਲ ਨਾਨਕਾਣਾ ਸਾਹਿਬ ਪਹੁੰਚੇ। 9 ਹੋਰ ਸਿੱਖ ਆਗੂ ਮੋਟਰ ਰਾਹੀਂ 21 ਤਾਰੀਖ਼ ਦੀ ਸਵੇਰ ਨੂੰ ਨਾਨਕਾਣਾ ਸਾਹਿਬ ਪਹੁੰਚੇ। ਇਨ੍ਹਾਂ ਵਿਚ ਸ: ਹਰਬੰਸ ਸਿੰਘ ਅਟਾਰੀ, ਸੁੰਦਰ ਸਿੰਘ ਰਾਮਗੜ੍ਹੀਆ, ਮਾਸਟਰ ਤਾਰਾ ਸਿੰਘ, ਸ. ਬ. ਮਹਿਤਾਬ ਸਿੰਘ, ਸ: ਤੇਜਾ ਸਿੰਘ ਸਮੁੰਦਰੀ, ਬਾਬਾ ਕੇਹਰ ਸਿੰਘ ਪੱਟੀ ਤੇ ਪ੍ਰੋ: ਜੋਧ ਸਿੰਘ ਸ਼ਾਮਿਲ ਸਨ।

21 ਫਰਵਰੀ ਸਵੇਰੇ 8 ਵਜੇ ਗੁਰਦੁਆਰੇ ਦਾ ਦਰਵਾਜ਼ਾ ਖੋਲ੍ਹਿਆ ਗਿਆ। ਅੰਦਰ ਗੋਲੀਆਂ ਦੇ ਕਾਰਤੂਸ, ਪੱਥਰ, ਖ਼ੂਨ, ਲਾਸ਼ਾਂ ਦੇ ਟੁਕੜੇ ਤੇ ਅੱਧ ਸੜੀਆਂ ਲਾਸ਼ਾਂ ਦੀ ਬੋਅ ਆ ਰਹੀ ਸੀ। ਪੁਲੀਸ ਨੇ ਪੌਣੇ ਤਿੰਨ ਸੌ ਤੋਂ ਵੱਧ ਕਾਰਤੂਸਾਂ ਦੇ ਖੋਲ ਬਰਾਮਦ ਕੀਤੇ। ਛੱਤਾਂ 'ਤੇ ਰੋੜਿਆਂ ਤੇ ਪੱਥਰਾਂ ਦੇ 24 ਵੱਡੇ ਢੇਰ ਪਏ ਹੋਏ ਸਨ। 21 ਫ਼ਰਵਰੀ ਦੁਪਹਿਰ ਤਕ ਬਹੁਤ ਸਾਰੇ ਸਿੱਖ ਖੇਤਾਂ ਰਾਹੀਂ ਨਾਨਕਾਣਾ ਸਾਹਿਬ 'ਚ ਪਹੁੰਚ ਚੁੱਕੇ ਸਨ। ਸ਼ਾਮ ਤਕ ਹਜ਼ਾਰਾਂ ਸਿੰਘ ਨਾਨਕਾਣਾ ਸਾਹਿਬ 'ਚ ਇਕੱਠੇ ਹੋ ਚੁੱਕੇ ਸਨ। ਸਿੱਖ ਗੁਰਦੁਆਰੇ 'ਚ ਦਾਖ਼ਲ ਹੋਣਾ ਚਾਹੁੰਦੇ ਸਨ ਪਰ ਫ਼ੌਜ ਨੇ ਰਾਹ ਡੱਕਿਆ ਹੋਇਆ ਸੀ। ਅਜਿਹਾ ਜਾਪਦਾ ਸੀ ਕਿ ਸਿੱਖਾਂ ਨੂੰ ਬਹੁਤੀ ਦੇਰ ਰੋਕਿਆ ਨਹੀਂ ਜਾ ਸਕਦਾ ਸੀ। ਅਖ਼ੀਰ ਮੌਕੇ ਦੀ ਨਜ਼ਾਕਤ ਨੂੰ ਮਹਿਸੂਸ ਕਰਦਿਆਂ ਸਰਕਾਰ ਨੇ ਇਕ ਸੱਤ-ਮੈਂਬਰੀ ਸਿੱਖ ਕਮੇਟੀ ਨੂੰ ਗੁਰਦੁਆਰੇ ਦੀਆਂ ਚਾਬੀਆਂ ਸੌਂਪ ਦਿੱਤੀਆਂ। ਇਨ੍ਹਾਂ ਨੂੰ ਹੋਰ ਮੈਂਬਰ ਕੋਆਪਟ ਕਰਨ ਦੀ ਇਜਾਜ਼ਤ ਦੇ ਦਿੱਤੀ ਗਈ। ਇਸ ਮਗਰੋਂ ਸਿੱਖ ਗੁਰਦੁਆਰੇ ਵਿਚ ਦਾਖ਼ਲ ਹੋਏ ਤੇ ਅਕਾਲੀ ਆਗੂਆਂ ਦੀ ਅਰਜ਼ ਮੰਨਦਿਆਂ ਸ਼ਹੀਦਾਂ ਦੇ ਦਰਸ਼ਨ ਕਰਨ ਤੇ ਮੱਥਾ ਟੇਕਣ ਮਗਰੋਂ ਛੇਤੀ-ਛੇਤੀ ਬਾਹਰ ਨਿਕਲਦੇ ਗਏ। ਅਗਲੇ ਦਿਨ ਹਜ਼ਾਰਾਂ ਸਿੱਖਾਂ ਨੇ ਨਾਨਕਾਣੇ ਸਾਹਿਬ ਜਾਣਾ ਸ਼ੁਰੂ ਕਰ ਦਿੱਤਾ।

ਮਹੰਤ ਦੇ ਕਤਲੇਆਮ ਨੇ ਏਨੀ ਦਹਿਸ਼ਤ ਫੈਲਾ ਦਿੱਤੀ ਸੀ ਕਿ ਨਗਰ ਵਾਸੀ ਛੱਡ ਕੇ ਦੌੜ ਗਏ ਸਨ। ਉਨ੍ਹਾਂ ਪਿੱਛੋਂ ਕਈ ਡੰਗਰ ਭੁੱਖ ਤੇ ਪਿਆਸ ਨਾਲ ਮਰ ਗਏ। ਸਿੱਖਾਂ ਨੇ ਮਰੇ ਡੰਗਰਾਂ ਨੂੰ ਛੱਪੜ ਕੰਢੇ ਇਕੱਠਾ ਕੀਤਾ ਅਤੇ ਘਰ ਛੱਡ ਕੇ ਭੱਜ ਗਏ ਸ਼ਹਿਰੀਆਂ ਦੇ ਘਰਾਂ ਦੀ ਰਾਖੀ ਦਾ ਇੰਤਜ਼ਾਮ ਕੀਤਾ। ਸਿੱਖਾਂ ਨੇ ਸਾਰੇ ਪਾਸੇ ਢੰਡੋਰਾ ਪਿਟਵਾਇਆ ਤੇ ਲੋਕਾਂ ਨੂੰ ਅੱਗੇ ਮੁੜਨ ਵਾਸਤੇ ਇਤਲਾਹ ਦਿੱਤੀ।

22 ਫ਼ਰਵਰੀ ਨੂੰ ਗਵਰਨਰ ਮੈਕਲੇਗਨ, ਵਜ਼ੀਰਾਂ ਤੇ ਐਗਜ਼ੈਕਟਿਵ ਕੌਂਸਲ ਦੇ ਮੈਂਬਰਾਂ ਨੂੰ ਲੈ ਕੇ ਨਾਨਕਾਣੇ ਪੁੱਜਾ। ਉਸ ਨੇ ਸਾਕਾ ਵੇਖ ਕੇ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ ਅਤੇ ਵਾਅਦਾ ਕੀਤਾ ਕਿ ਮੁਜਰਿਮਾਂ ਨੂੰ ਬਖ਼ਸ਼ਿਆ ਨਹੀਂ ਜਾਵੇਗਾ। 23 ਫ਼ਰਵਰੀ ਦੀ ਸ਼ਾਮ ਨੂੰ ਸ਼ਹੀਦਾਂ ਦਾ ਸੰਸਕਾਰ ਕੀਤਾ ਗਿਆ। ਸੰਸਕਾਰ ਵੇਲੇ ਹਜ਼ਾਰਾਂ ਸਿੱਖ ਸੰਗਤਾਂ ਹਾਜ਼ਿਰ ਸਨ। ਸਿੰਘਾਂ ਦਾ ਸੰਸਕਾਰ ਇਕ ਜਗਹ ਇਕੱਠਾ ਹੀ ਕੀਤਾ ਗਿਆ। ਨਾਨਕਾਣਾ ਸਾਹਿਬ 'ਚ ਪਾਪੀ ਮਹੰਤਾਂ ਨੇ ਬੇਹੱਦ ਗੁਨਾਹ ਕੀਤੇ ਸਨ। ਸ਼ਹੀਦਾਂ ਨੇ ਆਪਣੇ ਖ਼ੂਨ ਨਾਲ ਨਾਨਕਾਣਾ ਸਾਹਿਬ 'ਚ ਪਾਪ ਧੋ ਦਿੱਤੇ ਹਨ। ਨਾਨਕਾਣਾ ਸਾਹਿਬ 'ਚ ਇਨ੍ਹਾਂ ਸ਼ਹੀਦਾਂ ਨੇ ਆਪਣੀਆਂ ਕੁਰਬਾਨੀਆਂ ਨਾਲ ਦਰਜਨਾਂ ਸਿੱਖ ਆਗੂਆਂ ਦੀਆਂ ਜਾਨਾਂ ਬਚਾਈਆਂ। ਜੇ ਕਰ ਇਹ ਜਥਾ 20 ਫ਼ਰਵਰੀ ਦੀ ਸਵੇਰ ਨੂੰ ਸ਼ਹੀਦ ਨਾ ਹੁੰਦਾ ਅਤੇ 4 ਮਾਰਚ ਨੂੰ ਅਕਾਲੀ ਉੱਥੇ ਪੁੱਜਦੇ ਤਾਂ ਯਕੀਨਨ ਉਸ ਦਿਨ ਵੀ ਮਹੰਤ ਨੇ ਇਹੀ ਕਾਰਵਾਈ ਕਰਨੀ ਸੀ ਅਤੇ ਸਾਰੇ ਸਿੱਖ ਆਗੂ ਸ਼ਹੀਦ ਹੋ ਜਾਣ ਦਾ ਖ਼ਦਸ਼ਾ ਸੀ। ਜੇ ਕਰ ਇੰਞ ਹੋ ਜਾਂਦਾ ਤਾਂ ਅਕਾਲੀ ਲਹਿਰ ਦੀ ਸ਼ਕਲ ਕੀ ਹੋਣੀ ਸੀ ? ਇਸ ਬਾਰੇ ਕਿਹਾ ਨਹੀਂ ਜਾ ਸਕਦਾ। ਇਸ ਤਰ੍ਹਾਂ 20 ਫਰਵਰੀ 1921 ਦੇ ਦਿਨ 168 ਸ਼ਹੀਦਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਨਾਨਕਾਣਾ ਸਾਹਿਬ 'ਚ ਮਹੰਤਾਂ ਦੇ ਕੀਤੇ ਪਾਪ ਨੂੰ ਆਪਣੇ ਖ਼ੂਨ ਨਾਲ ਧੋਤਾ ਅਤੇ ਦਰਜਨਾਂ ਅਕਾਲੀ ਆਗੂਆਂ ਅਤੇ ਹੋਰ ਸੈਂਕੜੇ ਸਿੱਖਾਂ ਦੀਆਂ ਜਾਨਾਂ ਬਚਾਈਆਂ।

ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ ਮੁਸਲਮਾਨੀ ਆਗੂਆਂ ਨੇ ਸਿੱਖਾਂ ਨਾਲ ਭਰਪੂਰ ਹਮਦਰਦੀ ਕੀਤੀ ਤੇ ਹਰ ਤਰ੍ਹਾਂ ਦੀ ਮਦਦ ਕਰਨ ਦੀ ਕੋਸ਼ਿਸ਼ ਕੀਤੀ। ਦੂਜੇ ਪਾਸੇ ਕੁਝ ਹਿੰਦੂ ਆਗੂਆਂ ਨੇ ਵੀ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ ਪਰ ਕਈ ਹਿੰਦੂ ਆਗੂ ਤੇ ਹਿੰਦੂ ਪ੍ਰੈਸ ਨੇ ਸਿੱਖਾਂ ਦੇ ਖ਼ਿਲਾਫ਼ ਜ਼ਹਿਰ ਵੀ ਉਗਲਿਆ ਅਤੇ ਨਾਲ ਹੀ ਝੂਠੀਆਂ ਖ਼ਬਰਾਂ ਵੀ ਛਾਪੀਆਂ। ਹਿੰਦੂ ਅਖ਼ਬਾਰਾਂ 'ਪ੍ਰਤਾਪ' ਤੇ 'ਕੇਸਰੀ' ਨੇ ਤਾਂ ਇਹ ਵੀ ਲਿਖਿਆ ਕਿ ਨਾਨਕਾਣਾ ਸਾਹਿਬ ਵਿਚ ਸ਼ਿਵਲਿੰਗ ਬਣਿਆ ਹੋਇਆ ਹੈ ਅਤੇ ਇਸ ਦਾ ਇੰਤਜ਼ਾਮ ਹਿੰਦੂਆਂ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ। ਲਾਲਾ ਲਾਜਪਤ ਰਾਏ ਨੇ ਆਪਣੀ ਅਖ਼ਬਾਰ 'ਬੰਦੇ ਮਾਤਰਮ' ਵਿਚ ਵੀ ਸਿੱਖਾਂ ਦੇ ਖ਼ਿਲਾਫ਼ ਪ੍ਰਚਾਰ ਕੀਤਾ। (ਲਾਲਾ ਲਾਜਪਤ ਰਾਏ ਨੇ ਮਹੰਤ ਨਰੈਣ ਦਾਸ ਤੋਂ 3000 ਰੁਪੈ ਲੈ ਕੇ ਸਿੱਖਾਂ ਦੇ ਖ਼ਿਲਾਫ਼ ਬਹੁਤ ਪਰਚਾਰ ਕੀਤਾ ਸੀ।) 23 ਮਾਰਚ 1921 ਨੂੰ ਸਨਾਤਨ ਧਰਮ ਪ੍ਰਤੀਨਿਧੀ ਸਭਾ ਪੰਜਾਬ (ਲਾਹੌਰ) ਨੇ ਵੀ ਨਾਨਕਾਣਾ ਸਾਹਿਬ ਗੁਰਦੁਆਰਾ ਕਮੇਟੀ ਨੂੰ ਗੁਰਦੁਆਰੇ ਵਿਚ ਹਿੰਦੂ ਬੁੱਤਾਂ ਬਾਰੇ ਖ਼ਤ ਲਿਖ ਕੇ ਅਜਿਹਾ ਕੁਝ ਹੀ ਆਖਿਆ। ਇਸ ਤੋਂ ਇਲਾਵਾ ਹੋਰ ਹਿੰਦੂ ਜਮਾਤਾਂ ਨੇ ਵੀ ਸਿੱਖਾਂ ਦੇ ਖ਼ਿਲਾਫ਼ ਹਰਕਤਾਂ ਕੀਤੀਆਂ ਜਿਨ੍ਹਾਂ ਤੋਂ ਪਤਾ ਲੱਗਦਾ ਸੀ ਕਿ ਬਹੁਤ ਸਾਰੇ ਹਿੰਦੂ ਅੰਦਰੋਂ ਅੰਦਰੀ ਸਿੱਖਾਂ ਦੇ ਖ਼ਿਲਾਫ਼ ਸਨ ਅਤੇ ਕੁਰਪਟ ਮਹੰਤਾਂ ਨਾਲ ਹਮਦਰਦੀ ਰੱਖਦੇ ਸਨ। 16 ਨਵੰਬਰ 1921 ਦੇ "ਬੰਦੇ ਮਾਤਰਮ" ਵਿਚ ਲਾਲਾ ਲਾਜਪਤ ਰਾਏ ਨੇ ਲਿਖਿਆ, "ਜਿਸ ਸ਼ਖ਼ਸ ਨੇ ਆਪਣੇ ਪਿਤਾ ਕੇ ਸਰਮਾਇਆ ਕੋ ਸਾਧੂਓਂ ਕੋ ਖਿਲਾ ਦੀਆਂ ਅਬ

ਉਸ ਕੇ ਨਾਮ ਕੇ ਮੰਦਰ (ਗੁਰਦੁਆਰਾ ਨਹੀਂ) ਮੇ ਜਾਇਦਾਦ ਆਮਦਨਾਓਂ ਕੇ ਅਖ਼ਤਿਆਰ ਕਾ ਝਗੜਾ ਹੋ ਰਹਾ ਹੈ।" ਹੋਰ ਤਾਂ ਹੋਰ ਗਾਂਧੀ ਨੇ ਅਜਿਹਾ ਬਿਆਨ ਦਿੱਤਾ, ਜਿਸ ਵਿੱਚੋਂ ਸਾਫ਼ ਲੱਗਦਾ ਸੀ ਕਿ ਗਾਂਧੀ ਇਹ ਨਹੀਂ ਸੀ ਮੰਨਦਾ ਕਿ ਮਹੰਤ ਨੇ ਸਿੱਖਾਂ ਦਾ ਕਤਲੇਆਮ ਕੀਤਾ ਸੀ। ਗਾਂਧੀ ਮੁਤਾਬਿਕ ਸਿੱਖ ਬਿਨਾਂ ਮੁਕਾਬਲਾ ਨਹੀਂ ਮਾਰੇ ਗਏ ਹੋਣੇ। ਗਾਂਧੀ ਨੇ ਨਾਨਕਾਣਾ ਸਾਹਿਬ ਦੇ ਮਾਮਲੇ ਵਿਚ ਵੀ ਸਿੱਖਾਂ ਨੂੰ ਗਲਤ ਪਾਸੇ ਵੱਲ ਟੋਰਿਆ। ਉਸ ਨੇ ਨਾਨਕਾਣਾ ਸਾਹਿਬ ਸਾਕੇ ਸੰਬੰਧੀ ਪੜਤਾਲ ਕਰਨ ਵਾਲੀ ਕਮੇਟੀ ਵਿਚ ਸ਼ਾਮਿਲ ਹੋਣ ਵਾਸਤੇ ਸ਼ਰਤ ਰੱਖੀ ਕਿ ਅਕਾਲੀ ਦਲ ਸਰਕਾਰ ਨਾਲ ਨਾ-ਮਿਲਵਰਤਣ ਕਰੇ। ਇਸ 'ਤੇ ਅਕਾਲੀਆਂ ਨੇ 6 ਮਾਰਚ 1921 ਦੇ ਦਿਨ ਸਰਕਾਰ ਨਾਲ ਸ਼ਹੀਦਾਂ ਦੇ ਮੁਕੱਦਮੇ ਬਾਰੇ ਨਾ-ਮਿਲਵਰਤਣ ਕਰਨ ਦਾ ਐਲਾਨ ਕਰ ਦਿੱਤਾ। ਇਸ ਦੀ ਮੁਖ਼ਾਲਫ਼ਤ ਜ: ਝੱਬਰ, ਸ: ਹਰਬੰਸ ਸਿੰਘ ਅਟਾਰੀ ਤੇ ਪ੍ਰੋ: ਜੋਧ ਸਿੰਘ ਨੇ ਕੀਤੀ। ਇਸ ਨਾ-ਮਿਲਵਰਤਣ ਦਾ ਨਤੀਜਾ ਇਹ ਨਿਕਲਿਆ ਕਿ 11 ਮਾਰਚ ਨੂੰ ਜ: ਝੱਬਰ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ (ਅਤੇ ਉਸ 'ਤੇ ਚੋਰੀ ਡਾਕੇ ਦੇ ਝੂਠੇ ਕੇਸ ਪਾ ਕੇ ਉਸ ਨੂੰ 7 ਸਾਲ, ਇਕ ਹੋਰ ਕੇਸ 'ਚ 8 ਸਾਲ ਵਾਸਤੇ ਕੈਦ ਕਰ ਦਿੱਤਾ ਗਿਆ) 12 ਮਾਰਚ ਨੂੰ ਭਾਈ ਮੂਲ ਸਿੰਘ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ (ਤੇ ਉਸ ਨੂੰ 3 ਸਾਲ ਦੀ ਕੈਦ ਦੀ ਸਜ਼ਾ ਦਿੱਤੀ ਗਈ) ਇੰਝ ਹੀ ਭਾਈ ਲੱਖਾ ਸਿੰਘ ਨੂੰ ਵੀ ਗ੍ਰਿਫ਼ਤਾਰ ਕਰ ਕੇ ਉਸ 'ਤੇ ਝੂਠੇ ਕੇਸ ਪਾ ਕੇ ਕੈਦ ਦੀ ਸਜ਼ਾ ਦਿੱਤੀ। ਹੋਰ ਕੇਸਾਂ ਵਿਚ ਜ: ਤਾਰਾ ਸਿੰਘ ਠੇਠਰ ਤੇ ਜ: ਤੇਜਾ ਸਿੰਘ ਭੁੱਚਰ ਨੂੰ ਵੀ ਕੈਦ ਕੀਤਾ ਗਿਆ ਤੇ ਤਰਤੀਬਵਾਰ 11 ਸਾਲ ਤੇ 9 ਸਾਲ ਕੈਦ ਦੀ ਸਜ਼ਾ ਦਿੱਤੀ ਗਈ)। 15 ਮਾਰਚ ਦੇ ਦਿਨ ਲਾਹੌਰ ਦਾ ਕਮਿਸ਼ਨਰ ਇਕ ਵੱਡੀ ਫ਼ੌਜ ਨਾਲ ਨਾਨਕਾਣਾ ਸਾਹਿਬ ਪੁੱਜ ਗਿਆ ਅਤੇ ਬਹੁਤ ਸਾਰੇ ਅਕਾਲੀ ਗ੍ਰਿਫ਼ਤਾਰ ਕਰ ਲਏ। ਉਨ੍ਹਾਂ 'ਤੇ ਵੱਖ-ਵੱਖ ਤਰ੍ਹਾਂ ਦੇ ਕੇਸ ਪਾ ਕੇ ਕੈਦ ਕਰ ਦਿੱਤਾ ਗਿਆ। (ਮਗਰੋਂ ਸਤੰਬਰ ਵਿਚ ਸਰਕਾਰ ਨੇ ਮਾਹੌਲ ਸੁਖਾਵਾਂ ਹੋਣ ਅਤੇ ਗੁਰਦੁਆਰਾ ਬਿੱਲ ਦੇ ਤਿਆਰ ਹੋਣ ਦੇ ਬਹਾਨੇ 'ਤੇ ਜ: ਕਰਤਾਰ ਸਿੰਘ ਝੱਬਰ, ਜ: ਤੇਜਾ ਸਿੰਘ ਭੁੱਚਰ ਅਤੇ ਬਹੁਤ ਸਾਰੇ ਹੋਰ ਸਿੱਖ ਆਗੂ ਤੇ ਵਰਕਰ ਰਿਹਾ ਕਰ ਦਿੱਤੇ।)

ਨਾਨਕਾਣਾ ਸਾਹਿਬ ਦੇ ਸਾਕੇ ਮਗਰੋਂ (ਮਾਰਚ ਤੋਂ ਹੀ) ਸਿੱਖਾਂ ਨੇ ਰੋਸ ਵਜੋਂ ਕਾਲੇ ਦਸਤਾਰੇ ਅਤੇ ਕਾਲੇ ਦੁੱਪਟੇ ਪਹਿਨਣੇ ਸ਼ੁਰੂ ਕਰ ਦਿੱਤੇ। ਨਾਨਕਾਣਾ ਸਾਹਿਬ ਵਿਚ ਕਾਲੇ ਰੰਗ ਦੇ ਕੜਾਹੇ ਭਰੇ ਪਏ ਸਨ ਅਤੇ ਸਾਰੇ ਹੀ ਉਥੇ ਪਗੜੀਆਂ ਕਾਲੇ ਰੰਗ ਵਿਚ ਰੰਗਾ ਕੇ ਜਾਂਦੇ ਸਨ।

ਮਹੰਤ ਨਰੈਣ ਦਾਸ ਦਾ ਮੁਕਦਮਾ 5 ਅਪ੍ਰੈਲ 1921 ਨੂੰ ਸ਼ੁਰੂ ਹੋਇਆ ਅਤੇ 12 ਅਕਤੂਬਰ 1921 ਨੂੰ ਮਹੰਤ ਅਤੇ ਉਸ ਦੇ 7 ਸਾਥੀਆਂ ਨੂੰ ਫ਼ਾਂਸੀ ਦੀ ਸਜ਼ਾ ਸੁਣਾਈ ਗਈ। ਬਾਅਦ ਵਿਚ ਹਾਈ ਕੋਰਟ ਨੇ 3 ਮਾਰਚ 1922 ਨੂੰ ਫ਼ਾਂਸੀ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ। ਹਾਈ ਕੋਰਟ ਦੇ "ਇਨਸਾਫ਼-ਪਸੰਦ" ਜੱਜ ਨੇ ਲਿਖਿਆ ਕਿ "ਮਹੰਤ ਨੂੰ ਹੱਕ ਪਹੁੰਚਦਾ ਸੀ ਕਿ ਉਹ ਆਪਣੀ ਹਿਫ਼ਾਜ਼ਤ

ਵਾਸਤੇ ਕਦਮ ਉਠਾਵੇ। ਉਹ ਨਿਰਾਸਤਾ ਅਤੇ ਮਜ਼ਲੂਮੀਅਤ ਦੇ ਡੂੰਘੇ ਅਹਿਸਾਸ ਦਾ ਸ਼ਿਕਾਰ ਹੋ ਗਿਆ ਸੀ ਅਤੇ ਇਹ ਹੈਰਾਨੀ ਵਾਲੀ ਗੱਲ ਨਹੀਂ ਕਿ ਉਸ ਦਾ ਦਿਮਾਗੀ ਸੰਤੁਲਨ ਜਾਂਦਾ ਰਿਹਾ ਅਤੇ ਉਸ ਨੇ ਇਹੋ ਜਿਹਾ ਕਾਰਾ ਕੀਤਾ।"

(ਡਾ: ਦਿਲਗੀਰ ਲਿਖਦੇ ਹਨ ਕਿ ਮਹੰਤ ਨਰੈਣੂ ੧੯੩੦ ਵਿਚ ਰਿਹਾ ਹੋ ਗਿਆ ਅਤੇ ਸਿੱਖਾਂ ਦੇ ਸਾਹਮਣੇ ਦਨਦਨਾਂਦਾ ਫਿਰਦਾ ਰਿਹਾ ਪਰ ਇਸ ਨੂੰ ਇਸ ਦੇ ਪਾਪਾਂ ਦੀ ਸਜ਼ਾ ਦੇਣ ਵਾਸਤੇ ਕਿਸੇ ਭਗਤ ਸਿੰਘ ਜਾਂ ਊਧਮ ਸਿੰਘ ਦਾ ਮੱਥਾ ਨਾ ਠਣਕਿਆ)

ਨਾਨਕਾਣਾ ਸਾਹਿਬ ਦੇ ਸਾਕੇ ਤੋਂ ਮਗਰੋਂ ਵੀ ਜ: ਝੱਬਰ ਅਕਾਲੀ ਜਥਾ ਖਰਾ ਸੌਦਾ ਬਾਰ ਦੇ ਹੋਰ ਸੇਵਾਦਾਰਾਂ ਨਾਲ ਰਲ ਕੇ, ਗੁਰਦੁਆਰਾ ਸੁਧਾਰ ਲਹਿਰ ਦੇ ਭਰਪੂਰ ਹਿੱਸਾ ਪਾਉਂਦੇ ਰਹੇ। ਉਨ੍ਹਾਂ ਦੀ ਦੇਣ ਪੰਥ ਦੀ ਤਾਰੀਖ਼ ਦੇ ਸੁਨਹਿਰੀ ਹਰਫ਼ਾਂ ਵਿਚ ਲਿਖੀ ਜਾਵੇਗੀ। (ਨੋਟ : ਉਪਰ ਪੇਸ਼ ਸਮਗਰੀ ਦਾ ਬਹੁਤਾ ਹਿੱਸਾ ਡਾ. ਹਰਜਿੰਦਰ ਸਿੰਘ ਦਿਲਗੀਰ ਲਿਖਤ "ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਿਵੇਂ ਬਣੀ ?" ਵਿੱਚੋਂ ਲਿਆ ਗਿਆ ਹੈ।)

ਅਕਾਲੀ ਦਲ ਸੱਚਾ ਸੌਦਾ ਬਾਰ ਦੀ ਅਕਾਲੀ ਲਹਿਰ ਸਮੇਂ ਪੰਥ ਸੇਵਾ ਦੀ ਰਿਪੋਰਟ, ਜਿਹੜੀ ਕਿ ੨੪ ਫਰਵਰੀ ੧੯੨੩ ਦੇ ਦਿਨ ਤਿਆਰ ਕੀਤੀ ਗਈ ਸੀ ਵਿਚ ਸਿਰਫ਼ ਇਸ ਜਦੋਜਹਿਦ ਦੀ ਸੇਵਾ ਦਾ ਹੀ ਜ਼ਿਕਰ ਨਹੀਂ ਹੈ ਬਲਕਿ ਸਮੁਚੀ ਗੁਰਦੁਆਰਾ ਸੁਧਾਰ ਲਹਿਰ ਅਤੇ ਉਸ ਵੇਲੇ ਦੇ ਸਮੇਂ ਦਾ ਅੱਖੀ ਡਿੱਠਾ ਹਾਲ ਹੈ। ਕਿਉਂਕਿ ਇਹ ਰਿਪੋਰਟ ਉਨ੍ਹਾਂ ਦਿਨਾਂ ਵਿਚ ਤਿਆਰ ਹੋਈ ਸੀ ਜਦੋਂ ਅਜੇ ਜਦੋਜਹਿਦ ਜਾਰੀ ਸੀ ਇਸ ਕਰ ਕੇ ਇਸ ਦੀ ਅਹਿਮੀਅਤ ਹੋਰ ਵੀ ਵਧ ਜਾਂਦੀ ਹੈ। ਇਸ ਸਮੱਗਰੀ ਸਿੱਖ ਇਤਿਹਾਸ ਦੇ ਸਕਾਲਰਾਂ ਅਤੇ ਆਮ ਲੋਕਾਂ ਵਾਸਤੇ ਬੜੀ ਲਾਹੇਵੰਦੀ ਹੈ। ਇਸ ਨੂੰ ਹੂ ਬ ਹੂ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਜਾ ਰਿਹਾ ਹੈ।

*ਸ: ਕੁਲਵਿੰਦਰ ਸਿੰਘ ਬਾਜਵਾ,*
*ਸਿੱਖ ਇਤਿਹਾਸ ਖੋਜ ਵਿਭਾਗ ਡਿਪਾਰਟਮੈਂਟ,*
***ਖਾਲਸਾ ਕਾਲਜ, ਅੰਮ੍ਰਿਤਸਰ।***

# ਅਕਾਲੀ ਦਲ ਸੱਚਾ ਸੌਦਾ ਬਾਰ

# ਦੀ

## *ਗੁਰਦੁਆਰਾ ਸੇਵਕ ਸੁਧਾਰ ਭਾਵ ਅਕਾਲੀ ਲਹਿਰ ਸਮੇਂ ਪੰਥ ਸੇਵਾ ਦੀ ਰਿਪੋਰਟ ੨੪.੧.੨੩ ਮੁਤਾਬਿਕ ੧੨ ਮਾਘ*

ਸੱਚਾ ਸੌਦਾ ਬਾਰ ਦੇ ਇਲਾਕੇ ਨੂੰ ਆਮ ਲੋਕੀਂ ਵਿਰਕੈਤ ਤਪਾ ਭੀ ਆਖਦੇ ਹਨ। ਇਸ ਬਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਵਤਾਰ ਧਾਰਿਆ ਹੈ। ਇਸ ਵਾਸਤੇ ਇਸ ਧਰਤੀ ਵਿਚ ਖਾਸ ਤਾਸੀਰ ਹੈ ਨਹੀਂ ਪੈਦਾ ਕੀਤੇ ਹੋਣੇ। ਸ਼ਾਂਤੀ ਦੇ ਪੁੰਜ ਸਤਿਗੁਰੂ ਜਿੰਨੇ ਇਸ ਨੇ ਪੈਦਾ ਕੀਤੇ ਹੋਰ ਕਿਸੇ ਧਰਤੀ ਨੇ ਏਸੇ ਤਰ੍ਹਾਂ ਇਸ ਬਾਰ ਵਿਚ ਬੀਰ ਰਸ ਦੇ ਜੋਧੇ ਬਹਾਦਰ ਭੀ ਅਨੇਕ ਹੋਏ ਹਨ ਪਰ ਅਫਸੋਸ ਕਿ ਉਨ੍ਹਾਂ ਦੇ ਪ੍ਰਸੰਗ ਮੁਅਰਖ ਨੇ ਸਹੀ ਸਹੀ ਕਲਮਬੰਦ ਨਹੀਂ ਕੀਤੇ ਕਿਉਂਕਿ ਇਸ ਇਲਾਕੇ ਵਿਚ ਵਿਦਯਾ ਦਾ ਘਾਟਾ ਸੀ ਤੇ ਪੁਰਾਣੇ ਸਿੱਖ ਮੁਅਰਖ ਮਾਝੇ ਮਾਲਵੇ ਵਿਚ ਹੀ ਹੋਏ ਹਨ ਅਤੇ ਏਧਰ ਬਾਰ ਉਜਾੜ ਕਰਕੇ ਆਉਣ ਦੀ ਖੇਚਲ ਨਹੀਂ ਕੀਤੀ। ਇਹ ਜਥਾ ਅਕਾਲੀ ਤੇ ਗੁਰਦਆਰਾ ਸੁਧਾਰ ਲਹਿਰ ਦੇ ਬਾਨੀਆਂ ਵਿੱਚੋਂ ਹੈ ਕਿਉਂਕਿ ਸ੍ਰੀ ਨਨਕਾਣਾ ਸਾਹਿਬ ਦੇ ਕਿਸ਼ਨ ਦਾਸ ਤੇ ਨਰਾਇਣ ਦਾਸ ਮਹੰਤਾਂ ਨੇ ਗੱਦੀ 'ਤੇ ਬੈਠ ਕੇ ਪੰਥ ਵਿਰੁੱਧ ਬੜੇ-ਬੜੇ ਅੱਤਿਆਚਾਰ ਕੀਤੇ ਸੀ, ਜਿਨ੍ਹਾਂ ਨੂੰ ਵੇਖ ਕੇ ਖਾਲਸਾ ਜੀ ਦੇ ਸੀਨਿਆਂ ਵਿਚ ਗੁਰਦੁਆਰਿਆਂ ਦੀਆਂ ਖਰਾਬੀਆਂ ਦੀ ਵਰਮ ਦਿਨ ਦਿਨ ਜੰਮੀ ਹੋਈ ਸੀ। ਦੂਜਾ, ਸੱਚੇ ਸੌਦੇ ਦੇ ਮਹੰਤ ਨੇ ਭੀ ਅਨੀਤੀਆਂ ਵੱਲੋਂ ਕਸਰ ਨਾ ਛੱਡੀ।

ਗੁਰਦੁਆਰੇ ਦੀ ਜਦ ਨਵੀਂ ਇਮਾਰਤ ਸੰਗਤ ਨੇ ਬਣਾਈ ਤਦ ਨਿੱਕੇ ਬਗਲ ਦੇ ਕਮਰੇ ਵਿਚ ਬਾਲਾ ਮਰਦਾਨਾ ਤੇ ਗੁਰੂ ਨਾਨਕ ਸਾਹਿਬ ਜੀ ਦੀਆਂ ਤਿੰਨ ਮੂਰਤਾਂ ਕਾਗਜ਼ ਦੀਆਂ ਬਣਾ ਕੇ ਮੂਰਤਾਂ ਖੂਬ ਰੰਗੀਨ ਕੱਪੜੇ ਤੇ ਗਹਿਣੇ ਪਾ ਸਜਾ ਕੇ ਸੰਗਤਾਂ ਵੱਲੋਂ ਆਇਆ ਕੜਾਹ ਪ੍ਰਸ਼ਾਦ ਦਾ ਅਰਦਾਸਾ ਮੂਰਤਾਂ ਅੱਗੇ ਕਰਦਾ ਸੀ, ਜਿਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਹੱਤਕ ਹੁੰਦੀ ਵੇਖ ਕੇ ਪ੍ਰੇਮੀਆਂ ਦੇ ਅਤੀ ਦਿਲ ਦੁਖਦੇ ਸੀ ਅਤੇ ਸੰਗਰਾਂਦ ਮੱਸਿਆ ਨੂੰ ਭਨੋੜ ਦੇ ਰਹਿਣ ਵਾਲੇ ਮੁਸਲਮਾਨ ਕੁਠਾ ਖਾਣ ਵਾਲੇ, ਤਮਾਕੂ ਪੀਣ ਵਾਲੇ, ਹਜਾਮਤ ਕਰਾਨ ਵਾਲੇ ਰੋਜ਼ੇ ਰੱਖਣ ਵਾਲੇ, ਨਮਾਜਾਂ ਪੜ੍ਹਨ ਵਾਲੇ ਰਬਾਬੀਆਂ ਤੋਂ ਆਸਾ ਦੀ ਵਾਰ ਲਵਾਉਂਦਾ ਸੀ ਅਤੇ ਗੁਰਦੁਆਰੇ ਵਿਚ ਉਦਾਸੀ ਹੋ ਕੇ ਇਕ ਈਸ਼ਰ ਕੌਰ ਵਿਧਵਾ ਭੀ ਇਸ ਨੇ ਰੱਖੀ ਹੋਈ ਸੀ ਤੇ ਗੁਰਦੁਆਰੇ ਦਾ ਸਾਰਾ ਕਾਰੋਬਾਰ ਇਸ ਦੇ ਹੱਥ ਵਿਚ ਸੀ। ਇਸ ਕੁਰੀਤੀ ਨੂੰ ਵੇਖ ਕੇ ਸਿੱਖਾਂ ਦੇ ਦਿਲ ਅਤੀ ਦੁਖੀ ਹੁੰਦੇ ਸਨ।

ਸੰਨ ੧੯੧੭ ਈ: ਵਿਚ ਇਕ ਭਾਰੀ ਜੋੜ ਮੇਲਾ ਕਰ ਕੇ ਕਮੇਟੀ ਬਣਾ ਕੇ ਭਾਈ ਕਰਤਾਰ ਸਿੰਘ ਝੱਬਰ ਜੀ ਨੇ ਖਾਲੀ ਪਈ ਇਮਾਰਤ ਵਿਚ ਸਕੂਲ ਖੋਲ੍ਹਿਆ। ਇਕ ਦਿਨ ਬੋਰਡਿੰਗ ਦੇ ਲੜਕੇ ਗੁਰਦੁਆਰੇ ਮੱਥਾ ਟੇਕਣ ਗਏ । ਸੋ ਲੜਕਿਆਂ ਨੇ ਮੂਰਤਾਂ ਅੱਗੇ ਚੜ੍ਹਿਆ ਕੜਾਹ ਪ੍ਰਸ਼ਾਦ ਲੈਣ ਤੋਂ ਇਨਕਾਰ ਕੀਤਾ, ਤਾਂ ਮਹੰਤ ਨੇ ਲੜਕਿਆਂ ਨੂੰ ਗਾਹਲ-ਮੰਦਾ ਭੀ ਕੀਤਾ ਤੇ ਧੱਕੇ ਮਾਰ ਕੇ ਗੁਰਦੁਆਰੇ ਵਿੱਚੋਂ ਕੱਢ ਦਿੱਤਾ। ਲੜਕਿਆਂ ਨੇ ਝੱਬਰ ਜੀ ਪਾਸ ਆਣ ਕੇ ਸ਼ਿਕਾਇਤ ਕੀਤੀ। ਮਹੰਤ ਦੀ ਇਹ ਅਨੀਤੀ ਸੁਣ ਕੇ ਝੱਬਰ ਦੇ ਨੇਤਰਾਂ ਵਿੱਚੋਂ ਜਲ ਆ ਗਿਆ। ਲੜਕਿਆਂ ਦਾ ਗੁਰਦੁਆਰੇ ਜਾਣਾ, ਅੱਗੇ ਲਈ ਬੰਦ ਕਰ ਦਿੱਤਾ। ਇਹ ਆਖਿਆ ਕਿ ਹੁਣ ਗੁਰਦੁਆਰੇ ਤਾਂ ਹੀ ਜਾਵਾਂਗੇ ਜੇ ਇਸ ਬਦਮਾਸ਼ ਮਹੰਤ ਦਾ ਬੰਦੋਬਸਤ ਪਹਿਲੇ ਕਰ ਲਵਾਂਗੇ। ਸੰਨ ੧੯੧੮ ਵਿਚ ਸਿੱਖ ਐਜੂਕੇਸ਼ਨਲ ਦਾ ਸਮਾਗਮ ਦੂਜੀ ਵੇਰ ਗੁਜਰਾਂਵਾਲੇ ਹੋਇਆ, ਤਾਂ ਜਲਸੇ ਦੇ ਅਖੀਰ ਅਰਦਾਸੇ ਦੇ ਵੇਲੇ ਚੀਫ ਖਾਲਸਾ ਦੀਵਾਨ ਦੇ ਕਾਰਕੁਨਾਂ ਨੂੰ ਮੁਖਾਤਬ ਕਰ ਕੇ ਗੁਰਦੁਆਰਾ ਸੱਚਾ ਸੌਦਾ ਦੀਆਂ ਖਰਾਬੀਆਂ ਦੱਸੀਆਂ ਤੇ ਉਸ ਬਦਮਾਸ਼ ਮਹੰਤ ਦੇ ਕੱਢਣ ਲਈ ਇਕ ੧੫ ਮਿੰਟ ਤਕਰੀਰ ਕੀਤੀ।

ਸੰਨ ੧੯੧੯ ਵਿਚ ੧੩/੪ ਨੂੰ ਵੈਸਾਖੀ ਵਾਲੇ ਦਿਨ ਸੱਚੇ ਸੌਦੇ ਦੀਵਾਨ ਲੱਗਾ। ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਨੇ ਰੌਲਟ ਬਿੱਲ ਦੇ ਖ਼ਿਲਾਫ਼ ਲੈਕਚਰ ਕੀਤੇ। ਦੂਜੇ ਕਸੂਰ ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ਼ ਦੇ ਅੱਤਿਆਚਾਰ ਸੁਣ ਕੇ ਲੋਕੀਂ ਭੜਕ ਉੱਠੇ। ੧੫-੪-੧੯੧੯ ਨੂੰ ਮੰਡੀ ਚੂਹੜਕਾਣੇ ਦੇ ਇਰਦ-ਗਿਰਦ ਦੇ ਹਜ਼ਾਰਾਂ ਲੋਕੀਂ ਇਕੱਠੇ ਹੋ ਗਏ ਤੇ ਇਨ੍ਹਾਂ ਨੇ ਨਹਿਰ ਦੇ ਪੁਲ ਤੋਂ ਰੇਲ ਗੱਡੀ ਦੀ ਪਟੜੀ ਪੁੱਟ ਸੁੱਟੀ ਤੇ ਤਾਰ ਤੋੜ ਦਿੱਤੀ। ੪ ਵਜੇ ਸਟੇਸ਼ਨ ਲੁੱਟ ਲਿਆ। ਹੁਣ ਹਾਕਮਾਂ ਨੇ ਲਾਹੌਰ ਤਾਰਾਂ ਖੜਕਾ ਦਿੱਤੀਆਂ। ਰਾਤ ਨੂੰ ਇਕ ਵਜੇ ਮਸ਼ੀਨਗੰਨਾਂ ਆ ਗਈਆਂ ਤੇ ਲੱਗੇ ਤਿੜਕ-ਤਿੜਕ ਕਰਕੇ ਫਾਇਰ ਹੋਣ। ਸਵੇਰੇ ਦਿਨ ਚੜ੍ਹਦੇ ਨਾਲ ਗ੍ਰਿਫ਼ਤਾਰੀਆਂ ਸ਼ੁਰੂ ਹੋ ਗਈਆਂ; ਮਾਰਸ਼ਲ-ਲਾਅ ਲਾਇਆ ਗਿਆ। ੩੦੦ ਦੇ ਕਰੀਬ ਆਦਮੀ ਪਕੜੇ ਗਏ। ਹਾਕਮਾਂ ਨੂੰ ਵਧਾਲੇ ਦਿਲ ਦੇ ਝੱਬਰ ਤੇ ਤੇਜਾ ਸਿੰਘ ਦੇ ਲੈਕਚਰਾਂ ਦਾ ਪਤਾ ਲੱਗਾ। ਝੱਟ ਹੀ ਇਹ ਭੀ ਗ੍ਰਿਫ਼ਤਾਰ ਹੋ ਗਏ। ੨੭੪ ਆਦਮੀਆਂ ਨੂੰ ਤਾਂ ਏਥੇ ਥੋੜ੍ਹੀ-ਥੋੜ੍ਹੀ ਕੈਦ ਤੇ ਜੁਰਮਾਨੇ ਕੀਤੇ ਗਏ; ੪੦ ਵਿੱਚੋਂ ੩੦ ਆਦਮੀਆਂ ਦਾ ਮੁਕੱਦਮਾ ਲਾਹੌਰ ਘੱਲ ਦਿੱਤਾ।

ਯੂਨੀਵਰਸਿਟੀ ਹਾਲ ਵਿਚ ਸ਼ਹਾਦਤਾਂ ਹੋਣੀਆਂ ਸ਼ੁਰੂ ਹੋਈਆਂ। ਇਸ ਵਿਚ ਸੱਚੇ ਸੌਦੇ ਦੇ ਮਹੰਤ ਦੇ ਗੁਰਭਾਈ ਸੂਰਦਾਸ ਨੇ ਝੱਬਰ ਤੇ ਤੇਜਾ ਸਿੰਘ ਖ਼ਿਲਾਫ਼ ਝੂਠੀ ਗਵਾਹੀ ਦਿੱਤੀ। ੩੦ ਵਿੱਚੋਂ ੭ ਬਰੀ ਤੇ ੧੭ ਕਾਲੇਪਾਣੀ ਉਮਰ ਕੈਦ, ੬ ਫਾਂਸੀ ਹੋਈ। ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਨੂੰ ਫਾਂਸੀ ਦਾ ਹੁਕਮ ਹੋਇਆ।

ਕਸੂਰ ਵਾਲੇ ਫਾਂਸੀ ਹੋ ਚੁੱਕੇ ਸਨ। ਦੂਜੇ ਨੰਬਰ 'ਤੇ ਚੂਹੜਕਾਣੇ ਵਾਲੇ ਕੇਸ ਵਾਲਿਆਂ ਨੂੰ ਫਾਂਸੀ ਹੋਣੀ ਸੀ। ਪੰਜਾਬ ਦੇ ਮਾਰਸ਼ਲ-ਲਾਅ ਦੀਆਂ ਖ਼ਬਰਾਂ ਜਦ ਅਖ਼ਬਾਰਾਂ ਵਿਚ ਵਲਾਇਤ ਪੁੱਜੀਆਂ, ਤਾਂ ਉਥੇ ਮਹਾਤਮਾ ਤਿਲਕ ਜੀ ਸਨ। ਇਸ

ਦੇ ਸੀਨੇ ਵਿਚ ਮੁਲਕੀ ਮੁਹੱਬਤ ਨੇ ਜੋਸ਼ ਖਾਧਾ। ਦੌੜ ਕੇ ਪਾਰਲੀਮੈਂਟ ਦੇ ਦਰਵਾਜ਼ੇ 'ਤੇ ਇੱਟੇ ਜਾ ਚਲਾਏ। ਪਾਰਲੀਮੈਂਟ ਵਿਚ ਦੋ ਘੰਟੇ ਝਗੜੇ ਹੋਣ ਦੇ ਬਾਅਦ ਪਾਤਸ਼ਾਹ ਵੱਲੋਂ ਵਾਇਸਰਾਇ ਹਿੰਦ ਨੂੰ ਡਬਲ ਤਾਰ ਘੱਲੀ ਗਈ ਕਿ ਪੰਜਾਬ ਦੇ ਮਾਰਸ਼ਲ-ਲਾਅ ਦੇ ਮੁਲਜ਼ਮਾਂ ਵਿੱਚੋਂ ਫਾਂਸੀ ਕਿਸੇ ਨੂੰ ਨਾ ਦਿੱਤੀ ਜਾਵੇ।

ਇਸ ਕਰਕੇ ਚੂਹੜਕਾਣਾ ਕੇਸ ਦੇ ੬ ਮੁਲਜ਼ਮਾਂ ਦੀ ੨੯-੪-੧੯ ਨੂੰ ਫਾਂਸੀ ਤੋੜ ਕੇ ਉਮਰ ਕੈਦ ਕਾਲੇ ਪਾਣੀ ਦੀ ਸਜ਼ਾ ਕੀਤੀ ਗਈ ਜਿਸ ਕਰਕੇ ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ੭-੬-੧੯ ਨੂੰ ਕਾਲੇ ਪਾਣੀ ਜਲਾਵਤਨ ਕੀਤੇ ਗਏ। ਪਿੱਛੇ ਹੰਟਰ ਕਮੇਟੀ ਦੀ ਰਿਪੋਰਟ ਤੋਂ ਬਾਅਦ ੯ ਮਹੀਨੇ ਅੰਡੇਮਾਨ ਰਹਿ ਕੇ ਵਾਪਸ ਘਰੀਂ ਆਏ।

ਅੰਡੇਮਾਨ ਜੇਲ੍ਹ ਵਿਚ ਬਜ-ਬਜ ਦੇ ਹਾਦਸੇ ਵਾਲੇ ਸਿੱਖ ਲਾਹੌਰ ਅੰਬਾਲਾ ਕੇਸ ਵਿਚ ਕੈਦ ਹੋਏ ਕੈਨੇਡਾ ਵਾਲੇ ਸਿੱਖ ਸਨ। ਸੰਨ ੧੯੧੪ ਵਿਚ ਬਜ-ਬਜ ਦਾ ਹਾਦਸਾ ਹੋਇਆ ਸੀ, ਤਾਂ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ ਹਾਕਮਾਂ ਨੂੰ ਖੁਸ਼ ਕਰਨ ਲਈ ਅਕਾਲ ਤਖ਼ਤ ਜਲਸਾ ਕਰ ਕੇ ਮਨ ਮਤਾ ਪਾਸ ਕੀਤਾ ਕਿ ਜਿਨ੍ਹਾਂ ਸਿੱਖਾਂ ਨੇ ਬਜ-ਬਜ ਘਾਟ ਕਲਕੱਤਾ ਵਿਚ ਸਰਕਾਰ ਦਾ ਮੁਕਾਬਲਾ ਕੀਤਾ ਹੈ, ਉਹ ਤਨਖ਼ਾਹੀਏ ਕੀਤੇ ਜਾਂਦੇ ਹਨ।

ਅੰਡੇਮਾਨ ਜੇਲ੍ਹ ਵਿਚ ਬੈਠਿਆਂ ਜਦ ਇਹ ਕੌਮ ਘਾਤਕੀ ਚਾਲ ਅਰੂੜ ਸਿੰਘ ਦੀ ਆਉਂਦੀ ਸੀ, ਤਾਂ ਵੱਡਾ ਹਉਕਾ ਲੈਂਦੇ ਸੀ। ਇਸ ਜਥੇ ਵਿਚ ਅੰਡੇਮਾਨ ਗਏ ਸਿੰਘਾਂ ਦੇ ਸੀਨਿਆਂ ਵਿਚ ਇਹ ਭੀ ਇਕ ਵਰਗ ਦਾ ਹਿੱਸਾ ਸੀ।

## ਸਿੱਖ ਕੌਮ ਵਿਚ ਪੋਲੀਟੀਕਲ ਲਹਿਰ

ਸੰਨ ੧੯੨੦ ਵਿਚ ਪੰਜਾਬ ਵਿਚ ਪੋਲੀਟੀਕਲ ਐਜੀਟੇਸ਼ਨ ਜਾਰੀ ਹੋਇਆ। ਸਾਡੇ ਜਥੇ ਦੇ ਉਕਤ ਲਿਖੇ ਵਾਪਸ ਆਏ, ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਜੀ ਇਸ ਪਵਿੱਤਰ ਕੰਮ ਦੇ ਮੋਹਰੀ ਬਣੇ। ਖ਼ਾਸ ਕਰ ਕੇ ਝੱਬਰ ਜੀ ਤਾਂ ਇਸ ਕਾਰਜ ਦੇ ਬਾਨੀਆਂ ਵਿੱਚੋਂ ਹਨ। ਆਪ ਨੇ ਪਹਿਲੇ ਦਿਨ ਮਾਸਟਰ ਮੋਤਾ ਸਿੰਘ ਜੀ ਨਾਲ ਗੁਰਮਤਾ ਕਰਕੇ ਬਹਿੜਵਾਲ ਜੋੜ ਮੇਲਾ ਇਸ਼ਤਿਹਾਰ ਸਿੱਖ ਰਾਜਸੀ ਦੀਵਾਨ ਦਾ ਹੈਡਿੰਗ ਦੇ ਕੇ ਜਲਸਾ ਕਰਾਇਆ। ਬਹਿੜਵਾਲ ਅੱਪੜ ਦੇ ਖ਼ੂਬ ਕੜਾਕੇਦਾਰ ਤਕਰੀਰਾਂ ਕੀਤੀਆਂ। ਦੂਜਾ ਫੈਜ਼ੁਲਾਪੁਰ ਜ਼ਿਲ੍ਹਾ ਗੁਰਦਾਸਪੁਰ ਤੇ ਤੀਜਾ ਲੁਲਿਆਣੀ ਜ਼ਿਲ੍ਹਾ ਲਾਹੌਰ ਚੌਥਾ ਵਛੋਏ, ਪੰਜਵਾਂ ਧਾਰੋਵਾਲੀ ਦੀਵਾਨ 'ਤੇ ਜਦ ਅੱਪੜੇ, ਤਾਂ ਏਥੇ ਝੱਬਰ ਜੀ ਨੇ ਨਨਕਾਣਾ ਸਾਹਿਬ ਦੇ ਮਹੰਤ ਦੇ ਅੱਤਿਆਚਾਰਾਂ 'ਤੇ ਇਕ ਤਕਰੀਰ ਕੀਤੀ। ਤਕਰੀਰ ਨਹਾਇਤ ਜ਼ਬਰਦਸਤ ਸੀ। ਅਜੇ ਝੱਬਰ ਜੀ ਬੋਲ ਹੀ ਰਹੇ ਸੀ, ਜੋ ਕਿ ਇਕ ਸਿੰਘ ਨੇ ਉਠ ਕੇ ਅਰਜ਼ ਕੀਤੀ ਕਿ ਸਾਧ ਸੰਗਤ ਜੀ ਮੈਨੂੰ ਹੁਕਮ ਹੋਵੇ, ਤਾਂ ਮੈਂ ਨਨਕਾਣੇ ਸਾਹਿਬ ਦੇ ਮਹੰਤ ਦਾ ਸਿਰ ਵੱਢ ਆਉਂਦਾ ਹਾਂ।

**ਝੱਬਰ ਜੀ :** ਖਾਲਸਾ ਜੀ ਹਾਲਾਂ ਬੈਠ ਜਾਉ। ਅਜੇ ਸਮਾਂ ਨਹੀਂ, ਤਿਆਰ ਰਹੋ। ਇਸ ਤੋਂ ਬਾਅਦ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਉਠਿਆ। ਉਸ ਨੇ ਉਸ ਸੰਗਤ ਵਿੱਚੋਂ

ਉਠੇ ਹੋਏ ਸਿੰਘ ਦੇ ਲਫ਼ਜ਼ਾਂ ਦੀ ਸੁਧਾਈ ਕਰਨੀ ਚਾਹੀ ਤੇ ਆਖਿਆ ਇਸ ਦਾ ਭਾਵ ਕੁਝ ਹੋਰ ਸੀ। ਇਹ ਸ਼ੇਰ ਫਿਰ ਉਠ ਖੜ੍ਹਾ ਹੋਇਆ ਤੇ ਬੋਲਿਆ ਕਿ ਝੂਠ ਬੋਲਣ ਵਾਲਾ ਬੇਈਮਾਨ ਹੁੰਦਾ ਹੈ। ਮੈਂ ਸੱਚ ਆਖਦਾ ਹਾਂ, ਜੇ ਮੈਨੂੰ ਪੰਥ ਹੁਕਮ ਕਰੇ, ਤਾਂ ਛਵ੍ਹੀ ਮੇਰੇ ਪਾਸ ਹੈ, ਮੈਂ ਮਹੰਤ ਦਾ ਸਿਰ ਵੱਢ ਲਿਆਉਂਦਾ ਹਾਂ। ਭੋਲੇ ਲੋਕਾਂ ਨੂੰ ਕੀ ਪਤਾ ਸੀ, ਜੋ ਇਹ ਕਲਗੀਧਰ ਦਾ ਸਿਦਕੀ ਸਿੱਖ ਸੱਚਾ ਸ਼ਹੀਦ ਹੈ। ਪਾਠਕ ਜੀ ਇਹ ਸ੍ਰੀਮਾਨ ਭਾਈ ਟਹਿਲ ਸਿੰਘ ਜੀ ਨਾਜਮਪੁਰੀਆ ਸੀ, ਜੋ ਭਾਈ ਲਛਮਣ ਸਿੰਘ ਜੀ ਦਾ ਦੂਜਾ ਸਾਥੀ ਸੀ। ਇਸ ਨੇ ਸੱਚ ਕਰ ਵਿਖਾਇਆ। ਆਪ ਨਨਕਾਣਾ ਸਾਹਿਬ ਦੇ ਹਾਦਸੇ ਵਿਚ ਸ਼ਹੀਦ ਹੋਏ। ਏਥੇ ਅਖੀਰ ਦੇ ਦਿਨ ਬਾਬੇ ਦੀ ਬੇਰ ਜਿਥੇ ਕਿ ਖਾਲਸੇ ਦਾ ਕਬਜ਼ਾ ਹੋ ਚੁੱਕਾ ਸੀ, ਤਾਰ ਆਈ ਕਿ ਏਥੇ ਇਮਦਾਦੀ ਜਥੇ ਦੀ ਲੋੜ ਹੈ, ਛੇਤੀ ਪੁੱਜੋ। ਸੋ ਅਗਲੇ ਦਿਨ ਝੱਬਰ ਜੀ ੨੦੦ ਸਿੰਘਾਂ ਦਾ ਜਥਾ ਲੈ ਕੇ ਸਾਂਗਲੇ ਤੋਂ ਗੱਡੀ ਚੜ੍ਹ ਕੇ ਸਿਆਲਕੋਟ ਪੁੱਜੇ। ਸ੍ਰੀ ਮਾਨ ਭਾਈ ਦਲੀਪ ਸਿੰਘ ਤੇ ਟਹਿਲ ਸਿੰਘ ਜੀ ਸ਼ਹੀਦ ਭੀ ਇਸ ਜਥੇ ਵਿਚ ਸਨ। ਏਥੇ ਜਥੇ ਦੇ ਕਈ ਸਿੰਘ ਲੋੜ ਅਨੁਸਾਰ ਗੁਰਦੁਆਰੇ ਦੀ ਸੇਵਾ ਵਾਸਤੇ ਠਹਿਰੇ ਤੇ ਕਈ ਵਾਪਸ ਘਰੀਂ ਆਏ।

੯, ੧੦ ਤੇ ੧੧-੧੦-੨੦ ਨੂੰ ਖੁਸਾਲਪੁਰ ਕੋਫੇ ਖਾਲਸਾ ਜੀ ਦਾ ਛੇਵਾਂ ਪੋਲੀਟੀਕਲ ਜਲਸਾ ਸੀ। ਏਥੋਂ ਮੁੜਦੇ ਹੋਏ ੧੨-੧੦-੨੦ ਨੂੰ ੮ ਵਜੇ ਗੱਡੀ ਤੋਂ ਉਤਰ ਕੇ ਸ੍ਰੀ ਮਾਨ ਭਾਈ ਤੇਜਾ ਸਿੰਘ ਜੀ ਭੁੱਚਰ, ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਚੂਹੜਕਾਣਾ ਵਾਲਾ ਦਰਬਾਰ ਸਾਹਿਬ ਮੱਥਾ ਟੇਕਣ ਆਏ। ਏਧਰ ੧੦,੧੧ ਤੇ ੧੨-੧੦-੨੦ ਨੂੰ ਸ੍ਰੀ ਅੰਮ੍ਰਿਤਸਰ ਵਿਚ ਖਾਲਸਾ ਬਿਰਾਦਰੀ ਭਾਵ ਸ਼ੁਧੀ ਸਭਾ ਦਾ ਜੋੜ ਮੇਲਾ ਸੀ। ਇਨ੍ਹਾਂ ਦੀ ਸ਼ਹਿਰ ਵਿਚ ਕੱਚੇ ਭਰਮੀਆਂ ਨੇ ਬਹੁਤ ਮੁਖਾਲਫਤ ਕੀਤੀ ਪਰ ਖਾਲਸਾ ਕਾਲਜ ਦੇ ਪ੍ਰੋਫੈਸਰ ਤੇ ਲੜਕਿਆਂ ਨੇ ਬੜੀ ਸਹਾਇਤਾ ਕੀਤੀ। ਇਸ ਕਮੇਟੀ ਦੇ ਭਾਵ ਸ਼ੁੱਧ ਹੋਏ ੨ ਸਿੱਖਾਂ ਨੇ ਗੁਰਮਤਾ ਕੀਤਾ ਕਿ ਲੋਕੀਂ ਤਾਂ ਮੁਲਕ ਅਜ਼ਾਦ ਕਰਾਉਣਾ ਚਾਹੁੰਦੇ ਹਨ ਪਰ ਸਾਨੂੰ ਮਜ਼ਬੀ ਅਜ਼ਾਦੀ ਭੀ ਨਹੀਂ ਹੈ ਕਿਉਂਕਿ ੧੨ ਵਜੇ ਤੋਂ ਪਹਿਲਾਂ ਕਿਸੇ ਸ਼ੁੱਧ ਹੋਏ ੨ ਸਿੱਖ ਨੂੰ ਪੁਜਾਰੀ ਦਰਬਾਰ ਸਾਹਿਬ ਵੜਨ ਨਹੀਂ ਦਿੰਦੇ ਸਨ ਤੇ ਅਕਾਲ ਤਖ਼ਤ 'ਤੇ ਭੀ ਨਹੀਂ ਚੜ੍ਹਨ ਦਿੰਦੇ ਸਨ। ਨਾ ਹੀ ਇਨ੍ਹਾਂ ਦਾ ਕੜਾਹ ਪ੍ਰਸ਼ਾਦ ਚੜ੍ਹਨ ਦਿੰਦੇ ਸਨ। ਇਸ ਅਯੋਗ ਪੁਜਾਰੀਸ਼ਾਹੀ ਤੋਂ ਕਲਗੀਧਰ ਦੇ ਪਿਆਰੇ ਸਿੱਖ ਅਤੀ ਦੁਖੀ ਸਨ।

ਸੋ ਖਾਲਸਾ ਬਰਾਦਰੀ ਦੇ ਸੇਵਾਦਾਰ ੧੨-੧੦-੨੦ ਨੂੰ ਸਵੇਰੇ ੮ ਵਜੇ ਕੜਾਹ ਪ੍ਰਸ਼ਾਦ ਲੈ ਕੇ ਦਰਬਾਰ ਸਾਹਿਬ ਗਏ। ਪਹਿਲਾਂ ਤਾਂ ਪੁਜਾਰੀਆਂ ਨੇ ਇਨ੍ਹਾਂ ਨੂੰ ਅੰਦਰ ਲੰਘਣ ਤੋਂ ਰੋਕਣ ਦੀ ਕੋਸ਼ਿਸ਼ ਕੀਤੀ, ਪਰ ਸੰਗਤ ਦਾ ਹਜੂਮ ਬਹੁਤ ਸੀ। ਧੱਕੋ ਧੱਕੀ ਹੋ ਹਵਾ ਕੇ ਦਰਬਾਰ ਸਾਹਿਬ ਤਾਂ ਅੰਦਰ ਪੁੱਜ ਗਏ ਪਰ ਪੁਜਾਰੀ ਝੇਂਗੇ ਹੋ ਬੈਠੇ। ਇਸ ਜਥੇ ਦਾ ਅਰਦਾਸਾ ਨਾ ਕੀਤਾ। ਖਾਲਸਾ ਕਾਲਜ ਦੇ ਪ੍ਰੋਫੈਸਰਾਂ ਵਿੱਚੋਂ ਸ੍ਰੀ ਮਾਨ ਬਾਵਾ ਹਰਕਿਸ਼ਨ ਸਿੰਘ ਜੀ ਨੇ ਅਰਦਾਸਾ ਕੀਤਾ ਤੇ ਇਕ ਸਿੰਘ ਨੂੰ ਪ੍ਰਸ਼ਾਦ ਵਰਤਾਉਣ ਦਾ ਹੁਕਮ ਦਿੱਤਾ। ਇਕ ਸਿੰਘ ਪ੍ਰਸ਼ਾਦ ਵਰਤਾ ਰਿਹਾ ਸੀ ਜੋ ਉਤੋਂ ਅਚਾਨਕ ਹੀ ਸ੍ਰੀ ਮਾਨ ਭਾਈ ਤੇਜਾ ਸਿੰਘ ਭੁੱਚਰ ਤੇ ਸ੍ਰੀ ਭਾਈ ਕਰਤਾਰ ਸਿੰਘ ਝੱਬਰ ਜੀ ਦਰਬਾਰ ਸਾਹਿਬ

ਪਹੁੰਚ ਗਏ ਤੇ ਸੰਗਤ ਨੇ ਸਭ ਤੋਂ ਅੱਗੇ ਬਿਠਾ ਲੀਤਾ। ਭਾਈ ਕਰਤਾਰ ਸਿੰਘ ਜੀ ਝੱਬਰ ਨੇ ਬੈਠਦੇ ਸਾਰ ਹੀ ਪ੍ਰਸ਼ਾਦ ਵਰਤਾਉਣ ਵਾਲੇ ਸਿੰਘ ਨੂੰ ਆਖਿਆ, ਖਾਲਸਾ ਜੀ ਪ੍ਰਸ਼ਾਦ ਪਹਿਲਾਂ ਪੁਜਾਰੀਆਂ ਨੂੰ ਦਿਉ। ਉਹ ਸਿੰਘ ਤਾਂ ਜਦੋਂ (ਧਕਿਆਂ) ਵਿਚ ਹੋ ਗਿਆ, ਤਾਂ ਏਧਰੋਂ ਇਕ ਹੋਰ ਸਿੰਘ ਨੇ ਖੜ੍ਹੇ ਹੋ ਕੇ ਸਾਰਾ ਵਿਰਤਾਂਤ ਸੁਣਾਇਆ ਕਿ ਪੁਜਾਰੀ ਸਿੰਘ ਨੇ ਤਾਂ ਅਰਦਾਸਾ ਭੀ ਨਹੀਂ ਕੀਤਾ ਤੇ ਨਾ ਹੀ ਇਹ ਵਰਤਾਉਂਦੇ ਹਨ ਤੇ ਨਾ ਹੀ ਪ੍ਰਸ਼ਾਦ ਲੈਂਦੇ ਹਨ। ਇਹ ਸੁਣ ਕੇ ਝੱਬਰ ਖੜ੍ਹਾ ਹੋਇਆ ਤੇ ਪੁਜਾਰੀਆਂ ਨੂੰ ਮੁਖਾਤਬ ਕਰਕੇ ਲੈਕਚਰ ਸ਼ੁਰੂ ਕੀਤਾ। ਅਖੀਰ ਵਿਚ ਸਵਾਲ ਕੀਤੇ—

੧. ਕੀ ਕੋਈ ਪੁਜਾਰੀ ਦੱਸ ਸਕਦਾ ਹੈ, ਜੋ ਹਰਿਮੰਦਰ ਸਾਹਿਬ ਤੁਸਾਡੇ ਪਿਉ ਦਾਦੇ ਜਾਂ ਪੜਦਾਦੇ ਜਾਂ ਮਾਮੇ ਜਾਂ ਨਾਨੇ ਜਾਂ ਮਾਸੜ ਜਾਂ ਫੁੱਫੜ ਦੀ ਯਾਦਗਾਰ ਵਿਚ ਬਣਾਇਆ ਗਿਆ ਹੈ ਕਿ ਜਾਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦਾ ਸਾਜਿਆ ਹੋਇਆ ਹੈ ?

੨. ਕੀ ਪੁਜਾਰੀ ਸਿੰਘੋ! ਤੁਸੀਂ ਦੱਸ ਸਕਦੇ ਹੋ ਕਿਤੇ ਗੁਰਬਾਣੀ ਜਾਂ ਸਿੱਖ ਤਵਾਰੀਖ਼ ਵਿਚ ਇਹ ਗੱਲ ਲਿਖੀ ਹੈ ਕਿ ਹਰਿਮੰਦਰ ਸਾਹਿਬ ਵਿਚ ਫਲਾਨੀ ਜਾਤ ਦੇ ਸਿੱਖਾਂ ਦਾ ਕੜਾਹ ਪ੍ਰਸ਼ਾਦ ਚੜ੍ਹਾ ਸਕਦੇ ਹਨ ਤੇ ਫਲਾਨੀ ਜਾਤ ਦੇ ਨਹੀਂ ਚੜ੍ਹਾ ਸਕਦੇ ?

੩. ਜੋ ਨਿਯਮ ਪੰਥ ਪਾਸ ਕਰਦਾ ਹੈ, ਤੁਸਾਨੂੰ ਇਨਕਾਰ ਕਰਨ ਦਾ ਕੀ ਹੱਕ ਹੈ ? ਜਦ ਇਹ ਪ੍ਰਸ਼ਨ ਕੀਤੇ ਪੁਜਾਰੀ ਬੋਲੇ ਕਿ ਅਸੀਂ ਏਨੇ ਪੜ੍ਹੇ ਹੋਏ ਨਹੀਂ, ਇਸ ਕਰਕੇ ਕੋਈ ਉੱਤਰ ਨਹੀਂ ਦੇ ਸਕਦੇ ਤੇ ਨਾ ਹੀਂ ਅਸਾਂ ਨੇ ਅਰਦਾਸਾ ਕਰਨਾ ਹੈ, ਨਾ ਪ੍ਰਸ਼ਾਦ ਵਰਤਾਉਣਾ ਹੈ, ਤੇ ਨਾ ਇਨ੍ਹਾਂ ਦੇ ਹੱਥ ਦਾ ਖਾਣਾ ਹੈ।

**ਝੱਬਰ :–** ਜੇ ਤੁਸੀਂ ਅੱਜ ਸੰਗਤ ਦਾ ਹੁਕਮ ਨਹੀਂ ਮੰਨਣਾ, ਤਾਂ ਅਸਾਂ ਅੱਜ ਇਹ ਫੈਸਲਾ ਕਰਨਾ ਹੈ। ਜੇ ਆਪ ਅਰਦਾਸਾ ਭੀ ਕਰੋ ਪ੍ਰਸ਼ਾਦ ਭੀ ਵਰਤਾਉ ਤੇ ਛਕੋ ਭੀ, ਤਾਂ ਤੁਸੀਂ ਦਰਬਾਰ ਸਾਹਿਬ ਦੇ ਪੁਜਾਰੀ ਤੇ ਅਸੀਂ ਆਪ ਜੀ ਦੀ ਇੱਜ਼ਤ ਕਰਾਂਗੇ। ਪਰ ਜੇ ਤੁਸੀਂ ਗੁਰੂ ਕੇ ਸਿੱਖਾਂ ਦਾ ਲਿਆਂਦਾ ਹੋਇਆ ਪ੍ਰਸ਼ਾਦ ਮੋੜ ਕੇ ਸੰਗਤ ਦੀ ਹੱਤਕ ਕਰੋਗੇ, ਤਾਂ ਹੁਣੇ ਹੀ ਸਾਰੇ ਪੁਜਾਰੀਆਂ ਨੂੰ ਕੰਨਾਂ ਤੋਂ ਪਕੜ ਕੇ ਦਰਬਾਰ ਸਾਹਿਬ ਤੋਂ ਬਾਹਰ ਕੱਢਿਆ ਜਾਵੇਗਾ। ਸੰਗਤ ਵਿੱਚੋਂ ਭਾਈ ਤੇਜਾ ਸਿੰਘ ਚੂਹੜਕਾਣੇ ਵਾਲਾ ਉਠ ਕੇ ਬੋਲਿਆ ਕਿ ਮੈਂ ਪੁਜਾਰੀ ਸਿੰਘ ਵੱਲੋਂ ਵਕੀਲ ਹਾਂ ਅਤੇ ਮੈਂ ਸੰਗਤ ਦੀ ਸੇਵਾ ਵਿਚ ਅਪੀਲ ਕਰਦਾ ਹਾਂ ਕਿ ਪੁਜਾਰੀ ਸਿੰਘ ਅਰਦਾਸਾ ਭੀ ਕਰਨ ਵਾਕ ਭੀ ਲੈਣ ਅਤੇ ਕੜਾਹ ਪ੍ਰਸ਼ਾਦ ਵਰਤਾਉਣ ਭੀ ਪਰ ਇਨ੍ਹਾਂ ਨੂੰ ਛਕਣ ਵਾਸਤੇ ਮਜਬੂਰ ਨਾ ਕੀਤਾ ਜਾਵੇ। ਇਸ ਤਰ੍ਹਾਂ ਇਨ੍ਹਾਂ ਨੂੰ ਪ੍ਰਸ਼ਾਦ ਛਕਾਉਣਾ ਧੱਕਾ ਹੈ। ਧੱਕੇ ਨਾਲ ਛਕਾਉਣਾ ਠੀਕ ਜ਼ੁਲਮ ਸੀ।

ਇਸ ਦਾ ਉੱਤਰ ਭਾਈ ਕਰਤਾਰ ਸਿੰਘ ਝੱਬਰ ਨੇ ਇਉਂ ਦਿੱਤਾ, ਕਿ ਸਾਧ ਸੰਗਤ ਜੀ! ਭਾਈ ਤੇਜਾ ਸਿੰਘ ਦੀ ਵਕਾਲਤ ਸਾਨੂੰ ਮਨਜ਼ੂਰ ਨਹੀਂ ਕਿਉਂਕਿ ਆਪ ਨੂੰ ਪੁਜਾਰੀਆਂ ਨੇ ਨਿਯਤ ਨਹੀਂ ਕੀਤਾ। ਇਨ੍ਹਾਂ ਦੀ ਰਾਇ ਦਾ ਇਹ ਉੱਤਰ ਹੈ ਕਿ ਅਸੀਂ ਕਿਸੇ ਨੂੰ ਧੱਕੇ ਨਾਲ ਪ੍ਰਸ਼ਾਦ ਛਕਾਉਣ ਨੂੰ ਤਿਆਰ ਨਹੀਂ। ਇਹ ਗੁਰੂ

ਦਾ ਗੁਰਦੁਆਰਾ ਹੈ, ਗੁਰੂ ਦੀਆਂ ਸੰਗਤਾਂ ਪ੍ਰਸ਼ਾਦ ਲੈ ਕੇ ਆਉਂਦੀਆਂ ਹਨ। ਗੁਰੂ ਕੇ ਨਿਯਮ ਅਨੁਸਾਰ ਗੁਰੂ ਕੇ ਪ੍ਰਸ਼ਾਦ ਨੂੰ ਛਕਣਾ ਹਰ ਇਕ ਸਿੱਖ ਦਾ ਧਰਮ ਹੈ। ਚੂੰਕਿ ਗੁਰੂ ਦਾ ਪ੍ਰਸ਼ਾਦ ਹੈ, ਇਸ ਵਾਸਤੇ ਪੁਜਾਰੀਆਂ ਨੂੰ ਛਕਣਾ ਜ਼ਰੂਰੀ ਹੈ। ਧੱਕਾ ਤਾਂ ਹੈ, ਜੇ ਇਨ੍ਹਾਂ ਦੇ ਘਰ ਜਾ ਕੇ ਅਸੀਂ ਛਕਾਈਏ। ਗੁਰਦੁਆਰੇ ਦਾ ਪੁਜਾਰੀ ਜੋ ਹੋਵੇਗਾ, ਉਸ ਨੂੰ ਗੁਰੂ ਕਾ ਤੇ ਸਾਧ ਸੰਗਤ ਦਾ ਹੁਕਮ ਮੰਨਣਾ ਪਵੇਗਾ। ਇਹ ਧੱਕਾ ਨਹੀਂ, ਇਹ ਅਸੂਲ ਹੈ। ਇਸ ਕਰਕੇ ਪੁਜਾਰੀ ਸਿੰਘ ਮਿਹਰਬਾਨੀ ਕਰ ਕੇ ਪਹਿਲੇ ਸਭ ਪ੍ਰਸ਼ਨਾਂ ਦਾ ਉੱਤਰ ਦੇਣ, ਨਹੀਂ ਤਾਂ ਇਸੀ ਵਕਤ ਸਭ ਪੁਜਾਰੀ ਬਾਹਰ ਕੱਢੇ ਜਾਣਗੇ ਅਤੇ ਪੰਥ ਦਰਬਾਰ ਸਾਹਿਬ ਦੀ ਸੇਵਾ ਆਪਣੇ ਹੱਥ ਵਿਚ ਲੈ ਲਵੇਗਾ।

**ਪੁਜਾਰੀ :** (ਹੱਥ ਜੋੜ ਕੇ) ਮਹਾਰਾਜ ਸਾਨੂੰ ਪੰਜ ਮਿੰਟ ਸੋਚਣ ਵਾਸਤੇ ਦਿੱਤੇ ਜਾਣ।

**ਝੱਬਰ :-** ਹਾਂ ਹੋ ਸਕਦਾ ਹੈ। ਬੱਸ ਤਿੰਨ ਮਿੰਟ ਬਾਅਦ ਇਕ ਪੁਜਾਰੀ ਨੇ ਉਠ ਕੇ ਆਖਿਆ ਕਿ ਸਾਨੂੰ ਸਾਧ ਸੰਗਤ ਦਾ ਹੁਕਮ ਪ੍ਰਵਾਨ ਹੈ ਪਰ ਇਹ ਪ੍ਰਸ਼ਾਦ ਅੱਧਾ ਵਰਤ ਚੁੱਕਾ ਹੈ, ਇਸ ਵਾਸਤੇ ਕੜਾਹ ਪ੍ਰਸ਼ਾਦ ਹੋਰ ਲਿਆਂਦਾ ਜਾਵੇ ਤੇ ਉਸ ਵੇਲੇ ਭਾਈ ਮਹਿਤਾਬ ਸਿੰਘ ਸਕੱਤਰ ਉਕਤ ਖਾਲਸਾ ਬਰਾਦਰੀ ਦੋ ਸਿੰਘਾਂ ਨੂੰ ਨਾਲ ਲੈ ਕੇ ੨੧ ਰੁਪੈ ਦਾ ਕੜਾਹ ਪ੍ਰਸ਼ਾਦ ਲੈ ਕੇ ਦਸ ਮਿੰਟ ਅੰਦਰ ਹਾਜ਼ਰ ਹੋ ਗਏ। ਪ੍ਰਸ਼ਾਦ ਮਹਾਰਾਜ ਦੇ ਹਜ਼ੂਰ ਰੱਖ ਦਿੱਤਾ। ੩੬ ਰੁਪਏ ਅਰਦਾਸੀਏ ਨੂੰ ਅਰਦਾਸਾ ਦਿੱਤਾ ਗਿਆ; ਇਸ ਖੁਸ਼ੀ ਵਿਚ ੨੪ ਦਮੜੇ ਗੁਰੂ ਕੀ ਗੋਲਕ ਵਿਚ ਪਾਏ। ਇਕ ਪੁਜਾਰੀ ਸਿੰਘ ਨੇ ਅਰਦਾਸਾ ਕੀਤਾ। ਭਾਈ ਗੁਰਬਚਨ ਸਿੰਘ ਗ੍ਰੰਥੀ ਨੇ ਜੋ ਮਹਾਰਾਜ ਦੀ ਤਾਬਿਆ ਬੈਠਾ ਸੀ ਵਾਕ ਲੀਤਾ, ਤਾਂ ਇਕ ਵਾਕ ਨਿਕਲਿਆ:-

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ, ਸਤਿਗੁਰ ਕੀ ਸੇਵਾ ਲਾਇ ॥...

*(ਪੰਨਾ ੬੩੮)*

ਇਹ ਸ਼ਬਦ ਸਾਰਾ ਹੀ ਸ਼ੁੱਧੀ ਦੇ ਹੱਕ ਵਿਚ ਹੈ। ਇਸ ਵਾਸਤੇ ਵਾਕ ਸੁਣ ਕੇ ਸੰਗਤ ਬੜੀ ਪ੍ਰਸੰਨ ਹੋਈ। ਕਈ ਲੋਕ ਜਿਹੜੇ ਮੁਖਾਲਫ ਭੀ ਸਨ, ਹੈਰਾਨ ਹੋ ਗਏ। ਤਾਂ ਸੰਗਤ ਵਿੱਚੋਂ ਇਕ ਸਿੰਘ ਨੇ ਉੱਚੀ ਕਹਿ ਦਿੱਤਾ, ਜਿਹੜਾ ਇਹ ਵਾਕ ਸੁਣ ਕੇ ਭੀ ਪ੍ਰਸ਼ਾਦ ਨਾ ਲਵੇਗਾ, ਉਹ ਗੁਰੂ ਕਾ ਸਿੱਖ ਨਹੀਂ। ਇਸ ਵਾਸਤੇ ਇਕ ਪੁਜਾਰੀ ਸਿੰਘ ਨੇ ਪ੍ਰਸ਼ਾਦ ਵਰਤਾਉਣਾ ਸ਼ੁਰੂ ਕੀਤਾ। ਸਭ ਤੋਂ ਪਹਿਲੇ ਗ੍ਰੰਥੀ ਨੂੰ ਦਿੱਤਾ ਗਿਆ, ਫੇਰ ਪੁਜਾਰੀਆਂ ਨੂੰ ਫੇਰ ਸਾਧੂ ਸੰਗਤ ਨੂੰ। ਇਸ ਵੇਲੇ ਅਕਾਲ ਤਖ਼ਤ ਦੇ ਪੁਜਾਰੀ ਪ੍ਰਸ਼ਾਦ ਵਰਤਣ ਤੋਂ ਪਹਿਲੇ ਉਠ ਕੇ ਚਲੇ ਗਏ ਸਨ। ਉਪਰ ਦੀ ਛੱਤੋਂ ਭਾਈ ਦੇਵਾ ਸਿੰਘ ਜੀ ਸਿੰਘ ਸਭਾ ਅੰਮ੍ਰਿਤਸਰ ਦੇ ਪੁਰਾਤਨ ਸਕੱਤਰ ਨੇ ਅਵਾਜ਼ ਦਿੱਤੀ, "ਭਾਈ ਕਰਤਾਰ ਸਿੰਘ ਜੀ! ਸੰਗਤ ਹੁਣ ਅਕਾਲ ਤਖ਼ਤ ਭੀ ਚੱਲੇ! ਉਥੇ ਭੀ ਪ੍ਰਸ਼ਾਦ ਚੜ੍ਹਾਉਣਾ ਚਾਹੀਦਾ ਹੈ। ਤਾਂ ਝੱਬਰ ਨੇ ਸਾਰੀ ਸੰਗਤ ਨੂੰ ਬੇਨਤੀ ਕੀਤੀ ਕਿ ਖਾਲਸਾ ਜੀ, ਜਿਉ-ਜਿਉਂ ਸੰਗਤ ਪ੍ਰਸ਼ਾਦ ਲਵੇ, ਅਕਾਲ ਤਖ਼ਤ ਚੱਲ ਬੈਠੇ। ਸਾਰੀ ਸੰਗਤ ਹਰਿਮੰਦਰ ਸਾਹਿਬ ਤੋਂ ਪ੍ਰਸ਼ਾਦ ਲੈ ਕੇ ਅਕਾਲ ਤਖ਼ਤ ਆ ਸਜੀ।

* * *

# ਗੁਰਦੁਆਰਾ ਲਹਿਰ ਜਾਰੀ ਹੋਈ

ਅਕਾਲ ਤਖ਼ਤ ਦੇ ਸਾਹਮਣੇ ਦੀਵਾਨ ਸਜ ਗਿਆ ਤੇ ਭਾਈ ਕਰਤਾਰ ਸਿੰਘ ਝੱਬਰ ਨੇ ਖੜ੍ਹੇ ਹੋ ਕੇ ਆਖਿਆ, "ਬੁਲਾਓ ਪੁਜਾਰੀ ਸਿੰਘਾਂ ਨੂੰ। ਇਕ ਸਿੰਘ ਨੇ ਉੱਤਰ ਦਿੱਤਾ ਕਿ ਅਕਾਲ ਤਖ਼ਤ ਦੇ ਪੁਜਾਰੀ ਤਖ਼ਤ ਸੁੰਨਾਂ ਛੱਡ ਕੇ ਚਲੇ ਗਏ ਹਨ, ਕੋਈ ਹਾਜ਼ਰ ਨਹੀਂ। ਇਹ ਹਾਲ ਸੁਣ ਕੇ ਸੰਗਤ ਬੜੀ ਅਚੰਭਾ ਹੋਈ। ਤਾਂ ਝੱਬਰ ਨੇ ਕਿਹਾ ਕਿ ਖਾਲਸਾ ਜੀ! ਜੇ ਕੋਈ ਪੁਜਾਰੀਆਂ ਦਾ ਸੱਜਣ-ਮਿੱਤਰ ਸ਼ਹਿਰ ਨਿਵਾਸੀ ਸੁਣਦਾ ਹੈ, ਤਾਂ ਉਨ੍ਹਾਂ ਨੂੰ ਬੁਲਾ ਕੇ ਲਿਆਉ ਅਤੇ ਉਨ੍ਹਾਂ ਨੂੰ ਕਹੋ ਕਿ ਉਹ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਵਾਕਰ ਸਾਰੀ ਰਸਮ ਆ ਕੇ ਅਦਾ ਕਰਨ। ਸੰਗਤ ਵਿੱਚੋਂ ਭਾਈ ਦੇਵਾ ਸਿੰਘ ਸਕੱਤਰ, ਮਾਸਟਰ ਚੰਦਾ ਸਿੰਘ ਐਡੀਟਰ ਪੰਥ ਸੇਵਕ ਅਤੇ ਕੁਝ ਹੋਰ ਸ਼ਹਿਰੀ ਸਿੱਖ ਉੱਠ ਕੇ ਪੁਜਾਰੀਆਂ ਦੇ ਘਰੀਂ ਗਏ ਅਤੇ ਉਨ੍ਹਾਂ ਨੂੰ ਅਕਾਲ ਤਖ਼ਤ ਆ ਕੇ ਕੜਾਹ ਪ੍ਰਸ਼ਾਦ ਛਕਣ ਅਤੇ ਵਰਤਾਉਣ ਵਾਸਤੇ ਬੇਨਤੀ ਕੀਤੀ ਪਰ ਪੁਜਾਰੀਆਂ ਨੇ ਸਾਫ਼ ਇਨਕਾਰ ਕਰ ਦਿੱਤਾ ਅਤੇ ਸੰਗਤ ਵਿਚ ਨਾ ਆਏ। ਭਾਈ ਦੇਵਾ ਸਿੰਘ, ਚੰਦਾ ਸਿੰਘ ਜੀ ਨੇ ਆਖਿਆ ਕਿ ਪੁਜਾਰੀ ਸਿੰਘ ਘਰੀਂ ਬੈਠੇ ਹੋਏ ਹਨ, ਸੰਗਤ ਵਿਚ ਆਉਣ ਤੋਂ ਇਨਕਾਰ ਕਰ ਦਿੱਤਾ ਹੈ। ਇਸ ਵੇਲੇ ਭਾਈ ਕਰਤਾਰ ਸਿੰਘ ਝੱਬਰ ਸੰਗਤ ਵਿਚ ਲੈਕਚਰ ਦੇ ਰਹੇ ਸਨ, ਤਾਂ ਪੁਜਾਰੀਆਂ ਦਾ ਆਉਣ ਤੋਂ ਇਨਕਾਰ ਸੁਣ ਕੇ ਝੱਬਰ ਜੀ ਬੋਲੇ, "ਸਾਧ ਸੰਗਤ ਜੀ! ਇਸ ਵੇਲੇ ਅਕਾਸ਼ ਵਿੱਚੋਂ ਮੀਰੀ-ਪੀਰੀ ਦੇ ਮਾਲਕ ਖੜਕਧਾਰੀ ਸ੍ਰੀ ਗੁਰੂ ਹਰਿਗੋਬਿੰਦ ਜੀ ਮਹਾਰਾਜ ਦਾ ਹੁਕਮ ਆਇਆ ਹੈ। ਉਹ ਹੁਕਮ ਪਹਿਲਾਂ ਉਨ੍ਹਾਂ ੨੪ ਸਿੰਘਾਂ ਨੂੰ ਸੁਣਾਇਆ ਜਾਵੇਗਾ, ਜਿਹੜੇ ਸ੍ਰੀ ਗੁਰੂ ਹਰਿਗੋਬਿੰਦ ਮਹਾਰਾਜ ਦੇ ਨਾਮ 'ਤੇ ਸੀਸ ਦੇਵਣ ਵਾਸਤੇ ਤਿਆਰ ਹੋਣਗੇ। ਚੱਲੋ ਨਾਮ ਲਿਖਾਉ। ਕੌਣ ਹੈ, ਜਿਹੜਾ ਗੁਰੂ ਸਾਹਿਬ ਦੇ ਨਾਮ 'ਤੇ ਸਿਰ ਦੇਣ ਨੂੰ ਤਿਆਰ ਹੈ?" ਤਾਂ ਸੰਗਤ ਵਿੱਚੋਂ ਸ੍ਰੀ ਗੁਰੂ ਦੇ ਸਿਦਕੀ ਸਿੱਖ ਸੀਸ ਭੇਟਾ ਦੇਣ ਲਈ ਤਿਆਰ ਹੋ ਕੇ ਖੜ੍ਹੇ ਹੋਏ ਅਤੇ ਸਤਾਰਾਂ ਖੜ੍ਹੇ ਹੋਏ। ਉਨ੍ਹਾਂ ਨੂੰ ਖੜ੍ਹੇ ਕਰ ਕੇ ਝੱਬਰ ਜੀ ਨੇ ਅਰਦਾਸਾ ਸੋਧਿਆ ਤੇ ਪਿੱਛੋਂ ਹੁਕਮ ਸੁਣਾਇਆ ਜੋ ਇਹ ਹੈ। ਸਤਾਰਾਂ ਨੂੰ ਮੁਖਾਤਬ ਕਰ ਕੇ : "ਖਾਲਸਾ ਜੀ, ਸ੍ਰੀ ਗੁਰੂ ਹਰਿਗੋਬਿੰਦ ਮਹਾਰਾਜ ਜੀ ਹੁਕਮ ਦਿੰਦੇ ਹਨ ਕਿ ਅਕਾਲ ਤਖ਼ਤ ਦੇ ਪੁਜਾਰੀਆਂ ਬੜੇ ਉਗਰ ਪਾਪ ਕੀਤੇ ਹਨ; ਇਹ ਤਖ਼ਤ ਦੀ ਸੇਵਾ ਦੇ ਲਾਇਕ ਨਹੀਂ। ਤਖ਼ਤ ਦੀ ਸੇਵਾ ਅੱਗੇ ਤੋਂ ਪੰਥ ਕਰੇ। ਸੋ ਤਖ਼ਤ ਦੇ ਤਿੰਨ ਦਰਵਾਜ਼ੇ ਹਨ, ਪੰਜ ੨ ਸਿੰਘ ਤਿੰਨ ਦਰਵਾਜ਼ਿਆਂ 'ਤੇ ਖੜ੍ਹੇ ਹੋ ਜਾਉ, ਇਕ ਮਹਾਰਾਜ ਦੀ ਤਾਬਿਆ ਬੈਠ ਜਾਉ, ਇਕ ਬੈਠ ਕੇ ਭੇਟਾ ਸਾਂਭੇ; ੩ ਪ੍ਰਸ਼ਾਦ ਵਰਤਾਉ। ਇਹੀ ਗੁਰੂ ਦਾ ਹੁਕਮ ਹੈ ਕਿ ਪੁਜਾਰੀਆਂ ਦਾ ਤਖ਼ਤ ਤੋਂ ਕਬਜ਼ਾ

ਹਟਾਇਆ ਜਾਵੇ ਅਤੇ ਪੰਥ ਅੱਗੋ ਤੋਂ ਸੇਵਾ ਆਪ ਕਰੇ।" ਗੁਰੂ ਕੇ ਹੁਕਮ ਦੀ ਤਾਮੀਲ ਝਟ ਹੋਈ ਤੇ ਸਤਾਰ੍ਹਾਂ ਸੇਵਾਦਾਰ ਆਪੋ ਆਪਣੇ ਥਾਂ ਖੜ੍ਹੇ ਹੋ ਗਏ ਅਤੇ ਉਕਤ ਭਾਈ ਮਤਾਬ ਸਿੰਘ ਜੀ ਪ੍ਰਸ਼ਾਦ ਲੈਣ ਗਏ ਅਤੇ ਝੱਬਰ ਜੀ ਨੇ ਲੈਕਚਰ ਸ਼ੁਰੂ ਕੀਤਾ ਕਿ ਖਾਲਸਾ ਜੀ! ਇਸ ਅਕਾਲ ਤਖ਼ਤ ਦੇ ਸਾਹਮਣੇ ਕਦੇ ਪੰਥ ਦਾ ਇਕੱਠ ਹੋਇਆ ਕਰਦਾ ਸੀ ਅਤੇ ਦੁਖੀ ਲੋਕ ਏਥੇ ਆ ਕੇ ਅਰਜ਼ ਕਰਦੇ ਸਨ ਅਤੇ ਪੰਥ ਉਨ੍ਹਾਂ ਦਾ ਦੁੱਖ ਦੂਰ ਕਰਦਾ ਸੀ, ਜੈਸੇ ਕਸੂਰ ਦੇ ਪਠਾਣਾਂ ਨੇ ਇਕ ਬ੍ਰਾਹਮਣੀ ਘਰ ਪਾ ਲਈ। ਬ੍ਰਾਹਮਣਾਂ ਨੇ ਏਥੇ ਆ ਕੇ ਅਰਜ਼ ਕੀਤੀ। ਖਾਲਸੇ ਨੇ ਚੜ੍ਹਾਈ ਕੀਤੀ। ਕਸੂਰੀ ਪਠਾਣਾਂ ਦੇ ਬਾਰਾਂ ਕਿਲ੍ਹੇ ਜਿਥੇ ਕਿ ਬਾਰਾਂ ਲੱਖ ਫੌਜੀ ਉਨ੍ਹਾਂ ਦੀ ਹਥਿਆਰਬੰਦ ਰਹਿੰਦੀ ਸੀ ਕਸੂਰ ਤਬਾਹ ਕੀਤਾ ਤੇ ਬ੍ਰਾਹਮਣ ਦੀ ਬ੍ਰਾਹਮਣੀ ਆਪਣੇ ਪਾਸੋਂ ਧਨ ਦੇ ਕੇ ਘਰ ਪੁਚਾਈ। ਅੰਗ੍ਰੇਜ਼ਾਂ ਨੇ ਜਦੋਂ ਸਿੱਖਾਂ ਨੂੰ ਫਤਹ ਕਰ ਕੇ ਪੰਜਾਬ ਦਾ ਰਾਜ ਲਿਆ, ਤਾਂ ਗੁਰੂ ਕੇ ਵੱਡੇ-ਵੱਡੇ ਗੁਰਦੁਆਰਿਆਂ 'ਤੇ ਹਿੱਤ ਜਮਾ ਲਿਆ। ਹਰਿਮੰਦਰ ਸਾਹਿਬ, ਅਕਾਲ ਤਖ਼ਤ ਦੇ ਅਤੇ ਸਬੰਧਤ ਗੁਰਦੁਆਰਿਆਂ ਵਾਸਤੇ ਬਰਾਏ ਨਾਮ ਕਠਪੁਤਲੀ ਜਿਹੀ ਇਕ ਸਰਬਰਾਹ ਨਿਯਤ ਕੀਤਾ। ਇਸ ਦੀ ਤਾਰ ਡਿਪਟੀ ਕਮਿਸ਼ਨਰ ਦੇ ਹੱਥ ਹੁੰਦੀ ਸੀ। ਮਾਨੋ ਸਰਬਰਾਹ ਦੀ ਕਲਮ ਤੇ ਸਰਬਰਾਹ ਦੀ ਜ਼ਬਾਨ ਤੋਂ ਇਕ ਗੋਰਾ ਡਿਪਟੀ ਕਮਿਸ਼ਨਰ ਬੋਲਦਾ ਹੈ! ਮਾਨੋ ਕਿ ਸਿੱਖਾਂ ਦੇ ਰਾਜ ਦੇ ਨਾਲ ਸਿੱਖਾਂ ਦੇ ਧਰਮ ਮੰਦਰਾਂ 'ਤੇ ਭੀ ਕਬਜ਼ਾ ਜਮਾ ਲਿਆ ਹੈ ਜਿਸ ਕਰਕੇ ਹਾਕਮਾਂ ਦੇ ਚੁੱਕੇ ਹੋਏ ਮਹੰਤ ਤੇ ਪੁਜਾਰੀਆਂ ਨੇ ਗੁਰਮਤ ਦੇ ਪ੍ਰਚਾਰ ਦੇ ਵਿਚ ਬੜੀਆਂ-ਬੜੀਆਂ ਰੋਕਾਂ ਪਾਈਆਂ ਹਨ। ਗੁਰੂ ਦੇ ਸਿਦਕੀ ਸਿੱਖਾਂ ਨੂੰ ਗੁਰੂ ਦੇ ਦਰਸ਼ਨ ਕਰਨ ਆਇਆਂ ਨੂੰ ਕਈਆਂ ਨੂੰ ਧੱਕੇ ਮਾਰੇ ਅਰ ਮਾਈ ਰਾਮ ਕੌਰ ਨੂੰ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਐਨਾ ਮਾਰਿਆ ਕਿ ਉਸ ਦੀ ਇਕ ਪੱਸਲੀ ਅਤੇ ਇਕ ਬਾਂਹ ਦੋ ਥਾਂ ਈਂ ਤੋੜ ਦਿੱਤੀ ਕਿ ਉਹ ਗੁਰਮਤ ਦਾ ਪ੍ਰਚਾਰ ਕਰਦੀ ਹੈ। ਸ੍ਰੀ ਮਾਨ ਸ: ਸੁੰਦਰ ਸਿੰਘ ਜੀ ਮਜੀਠੀਆ ਆਪਣੇ ਪੁੱਤਰ ਦੇ ਵਿਆਹ ਸਮੇਂ ਆਪਣੇ ਪੁੱਤਰ ਤੇ ਨੂੰਹ ਨੂੰ ਅਕਾਲ ਤਖ਼ਤ ਮੱਥਾ ਟਿਕਾਉਣ ਲਿਆਇਆ ਤੇ ਪੁਜਾਰੀਆਂ ਨੇ ਉਸ ਦੀ ਅਰਦਾਸ ਨਾ ਕੀਤੀ ਤੇ ਨਾ ਤਖ਼ਤ 'ਤੇ ਚੜ੍ਹਨ ਦਿੱਤਾ। ਗੁਨਾਹ ਇਹ ਕਿ ਇਸ ਨੇ ਪੁੱਤਰ ਦਾ ਵਿਆਹ ਗੁਰ ਮਰਯਾਦਾ ਨਾਲ ਕੀਤਾ ਹੈ!

☆ ☆ ☆

# ਹਾਦਸਾ ਬਜ-ਬਜ

ਸੰਨ ੧੯੧੯ ਵਿਚ ਮਾਰਸ਼ਲ-ਲਾਅ ਵਿਚ ਚੂਹੜਕਾਣਾ ਦੇ ਮੁਕੱਦਮੇ ਵਿਚ ਮੈਂ ਗ੍ਰਿਫ਼ਤਾਰ ਹੋਇਆ। ੨੩ ਮਈ ਨੂੰ ਸਪੈਸ਼ਲ ਜੱਜਾਂ ਨੇ ਯੂਨੀਵਰਸਿਟੀ ਹਾਲ ਵਿਚ ਸਭ ਬਰੀ ਕੀਤੇ, ੧੭ ਨੂੰ ਉਮਰ ਕੈਦ, ੬ ਨੂੰ ਫਾਂਸੀ ਦਾ ਹੁਕਮ ਹੋਇਆ। ਅਸੀਂ ੮ ਦਿਨ ਫਾਂਸੀ ਕੋਠੀ ਵਿਚ ਰਹੇ। ਕਸੂਰ ਦੇ ਮੁਕੱਦਮੇ ਤੋਂ ਫਾਂਸੀ ਤੇ ਦੂਜੇ ਨੰਬਰ 'ਤੇ ਅਸਾਂ ਫਾਂਸੀ ਦਿੱਤੇ ਜਾਣਾ ਸੀ ਪਰ ਮਿਸਟਰ ਤਿਲਕ ਇਸ ਵੇਲੇ ਵਲਾਇਤ ਵਿਚ ਸੀ, ਇਸ ਦੀ ਕੋਸ਼ਿਸ਼ ਨਾਲ ਪਾਤਸ਼ਾਹ ਵੱਲੋਂ ਪੰਜਾਬ ਦੇ ਲਾਟ ਨੂੰ ਤਾਰ ਆਈ ਕਿ ਮਾਰਸ਼ਲ-ਲਾਅ ਦਾ ਕੋਈ ਆਦਮੀ ਫਾਂਸੀ ਨਾ ਦਿੱਤਾ ਜਾਵੇ। ੨੯ ਮਈ ਨੂੰ ਸਾਨੂੰ ਫਾਂਸੀ ਕੋਠੀਆਂ ਵਿੱਚੋਂ ਕੱਢ ਕੇ ਕਾਲੇਪਾਣੀ ਦਾ ਹੁਕਮ ਸੁਣਾਇਆ ਗਿਆ। ੬ ਜੂਨ ਨੂੰ ੪੦ ਕੈਦੀਆਂ ਨੂੰ ਸਪੈਸ਼ਲ ਗੱਡੀ ਵਿਚ ਬਿਠਾ ਕੇ ੧੦ ਸ਼ਾਮ ਨੂੰ ਕਲਕੱਤੇ ਅਲੀਪੁਰ ਜੇਲ੍ਹ 'ਚ ਪੁਚਾਇਆ ਗਿਆ। ਇਥੋਂ ੧੭ ਜੂਨ ਨੂੰ ਜਹਾਜ਼ ਵਿਚ ਬਿਠਾ ਕੇ ੨੩ ਦੀ ਦੁਪਹਿਰ ਨੂੰ ਅੰਡੇਮਾਨ ਜੇਲ੍ਹ ਦੇ ਬਾਹਰ ਕੁਰਾਟੀਨਾਂ ਵਿਚ ਰੱਖਿਆ ਗਿਆ। ੨੭ ਰਾਤ ਨੂੰ ਅੰਡੇਮਾਨ ਜੇਲ੍ਹ ਵਿਚ ਹਾਤਾ ਨੰ: ੬ ਦੀ ਬੈਰਿਕ ਦੀ ਵਿਚਲੀ ਮੰਜ਼ਲ ਵਿਚ ਕੋਠੀ ਨੰ: ੪੫ ਵਿਚ ਬੰਦ ਕੀਤਾ ਗਿਆ। ਰੋਜ਼ ਦੀ ਤਰ੍ਹਾਂ ਰਾਤ ਦੇ ਦੋ ਵਜੇ ਜਦ ਮੈਨੂੰ ਜਾਗ ਆਈ, ਤਾਂ ਮੈਂ ਉਠਿਆ। ਮੇਰੇ ਕੰਨਾਂ ਵਿਚ ਇਕ ਬੜੀ ਸੁਰੀਲੀ ਅਵਾਜ਼ ਨਾਲ ਸੁਖਮਨੀ ਸਾਹਿਬ ਦੇ ਪਾਠ ਦੀ ਅਵਾਜ਼ ਆਈ। ਜਾਂ ਮੈਂ ਖ਼ਿਆਲ ਕੀਤਾ, ਤਾਂ ਸਾਹਮਣੇ ਦੀ ਬੈਠਕ ਵਿੱਚੋਂ ਕੋਈ ਜਪੁ ਜੀ ਸਾਹਿਬ ਦਾ ਪਾਠ ਕਰ ਰਿਹਾ ਹੈ, ਕੋਈ ਜਾਪ ਸਾਹਿਬ ਪੜ੍ਹ ਰਿਹਾ ਹੈ ਅਤੇ ਕੋਈ ਅਕਾਲ ਉਸਤਤਿ ਦਾ ਪਾਠ ਕਰ ਰਿਹਾ ਹੈ। ਮੇਰੀ ਕੋਠੀ ਦੇ ਪਿਛਲੇ ਪਾਸੇ ਇਕ ਰੋਸ਼ਨਦਾਨ ਸੀ। ਇਸ ਰੋਸ਼ਨਦਾਨ ਵੱਲ ਆਪਣੇ ਕੰਨ ਲਾਏ, ਤਾਂ ਏਧਰੋਂ ਦੀ ਮੈਨੂੰ ਰਸ-ਭਿੰਨੀ ਗੁਰਬਾਣੀ ਦੀ ਅਵਾਜ਼ ਆਈ। ਤਾਂ ਮੇਰੀ ਹਾਲਤ ਪ੍ਰੇਸ਼ਾਨੀ ਵਿਚ ਚਲੇ ਗਈ। ਉਹੋ ! ਮੈਂ ਤਾਂ ਖ਼ਿਆਲ ਕਰਦਾ ਸਾਂ ਕਿ ਮੈਂ ਮਾਰਸ਼ਲ-ਲਾਅ ਵਿਚ ਜਲਾਵਤਨ ਹੋ ਕੇ ਅੰਡੇਮਾਨ ਜੇਲ੍ਹ ਵਿਚ ਆਇਆ ਹਾਂ, ਪਰ ਇਹ ਜੇਲ੍ਹ ਤਾਂ ਨਹੀਂ। ਸ਼ੈਦ ਕੋਈ ਮਾਰਸ਼ਲ-ਲਾਅ ਵਾਲਾ ਮੈਨੂੰ ਸੁਪਨਾ ਆਇਆ ਸੀ, ਮੈਂ ਤਾਂ ਕਿਤੇ ਸੱਚ-ਖੰਡ ਵਿਚ ਆ ਗਿਆ ਹਾਂ ! ਦੁਨੀਆਂ ਵਿਚ ਜਿਹੜੇ ਦੇਵਤੇ ਸੁਣਦੇ ਸਾਂ, ਉਹ ਇਹ ਗੁਰਸਿੱਖ ਦੇਵਤੇ ਹਨ। ਇਹ ਜੇਲ੍ਹਖਾਨਾ ਨਹੀਂ। ਮੈਂ ੨-੩ ਮਿੰਟ ਸੋਚ-ਸੋਚ ਕੇ ਜਾ ਕੋਠੀ ਦੇ ਦਰਵਾਜ਼ੇ ਵੱਲ ਹੋਇਆ। ਜਾਂ ਦਰਵਾਜ਼ੇ ਨੂੰ ਹੱਥ ਪਾ ਕੇ ਖਿੱਚਿਆ ਤਾਂ ਇਕ ਜ਼ਬਰਦਸਤ ਲੋਹੇ ਦਾ ਫਾਟਕ ਹੈ, ਅੱਗੇ ਮਜ਼ਬੂਤ ਤਾਲਾ ਵੱਜਿਆ ਹੋਇਆ ਹੈ। ਇਸ ਤੋਂ ਮੈਨੂੰ ਪ੍ਰਤੀਤ ਹੋਇਆ, ਭਾਈ ਹੈ ਤਾਂ ਜੇਲ੍ਹਖਾਨਾ, ਪਰ ਇਹ ਲੋਕ ਕੌਣ ਹਨ ਜਿਨ੍ਹਾਂ ਗੁਰੂ ਦੀ ਬਾਣੀ ਦੁਆਰਾ ਜੇਲ੍ਹ

ਨੂੰ ਸੱਚ ਖੰਡ ਬਣਾ ਦਿੱਤਾ ਹੈ ! ਨਾਲ ਦੀ ਕੋਠੀ ਵਿਚ ਇਕ ਪੰਜਾਬੀ, ਜੋ ਜ਼ਿਲ੍ਹਾ ਜਿਹਲਮ ਦਾ ਮੁਸਲਮਾਨ ਸੀ, ਇਸ ਨੂੰ ਅਵਾਜ਼ ਮਾਰ ਕੇ ਪੁੱਛਿਆ, ਭਾਈ ਇਹ ਲੋਕ ਕੌਣ ਹਨ ਜੋ ਇਸ ਵੇਲੇ ਗੁਰੂ ਨਾਨਕ ਦੀ ਬਾਣੀ ਪੜ੍ਹ ਰਹੇ ਹਨ ? ਤਾਂ ਉਸ ਨੇ ਉੱਤਰ ਦਿੱਤਾ ਕਿ ਇਹ ਬੰਬ ਗੋਲੇ ਵਾਲੇ ਭਾਈ ਜੀ ਹਨ। ਮੈਨੂੰ ਸਮਝ ਨਾ ਆਈ। ਮੈਨੂੰ ਤੇਰੀ ਗੱਲ ਦੀ ਸਮਝ ਨਹੀਂ ਆਈ। ਮੁਸਲਮਾਨ ਫੇਰ ਬੋਲਿਆ, "ਇਹ ਕੈਨੇਡਾ ਵਾਲੇ ਸਿੱਖ ਕਾਮਾਗਾਟਾ ਮਾਰੂ ਜਹਾਜ਼ ਵਾਲੇ ਭਾਈ ਜੀ ਹਨ ਜਿਨ੍ਹਾਂ ਨੂੰ ਸਰਕਾਰ ਕੈਨੇਡਾ ਨੇ ਮਜ਼ੂਰੀ ਕਰਨ ਗਿਆਂ, ਜਹਾਜ਼ ਵਾਪਸ ਮੋੜ ਘੱਲਿਆ ਸੀ ਤੇ ਘਰੀਂ ਆਉਂਦਿਆਂ ਨੂੰ ਸਰਕਾਰ ਹਿੰਦ ਨੇ ਕਲਕੱਤੇ ਬਜ-ਬਜ ਘਾਟ 'ਤੇ ਕਈਆਂ ਨੂੰ ਤਾਂ ਗੋਲੀਆਂ ਦਾ ਸ਼ਿਕਾਰ ਕੀਤਾ ਤੇ ਜਿਹੜੇ ਬਚੇ ਉਨ੍ਹਾਂ ਨੂੰ ਉਮਰ ਕੈਦ ਕਰ ਕੇ ਇਸ ਜੇਲ੍ਹ ਵਿਚ ਰੱਖਿਆ ਹੋਇਆ ਹੈ।" ਇਹ ਸੁਣ ਕੇ ਮੈਨੂੰ ਗੱਲ ਯਾਦ ਆ ਗਈ ਕਿ ਉਹੋ! ਇਨ੍ਹਾਂ ਸਿੱਖਾਂ ਨੂੰ ਅਕਾਲ ਤਖ਼ਤ ਅਰੂੜ ਸਿੰਘ ਸਰਬਰਾਹ ਨੇ ਇਨ੍ਹਾਂ ਸਤਿਗੁਰੂ ਦੇ ਪਿਆਰਿਆਂ ਦੇ ਬਰਖਲਾਫ ਸੰਨ ੧੯੧੪ ਵਿਚ ਮਨਮਤਾ ਪਾਸ ਕੀਤਾ ਸੀ ਕਿ ਬਜ-ਬਜ ਘਾਟ 'ਤੇ ਕੈਨੇਡੀਅਨ ਸਿੱਖਾਂ ਸਰਕਾਰ ਅੰਗਰੇਜ਼ੀ ਨਾਲ ਮੁਕਾਬਲਾ ਕੀਤਾ ਹੈ, ਇਸ ਵਾਸਤੇ ਉਹ ਸਿੱਖ ਨਹੀਂ। ਅੱਜ ਤੋਂ ਉਨ੍ਹਾਂ ਨੂੰ ਪੰਥ ਤੋਂ ਖਾਰਜ ਕੀਤਾ ਗਿਆ ਹੈ। ਖਾਲਸਾ ਜੀ ! ਮੈਂ ਉਨ੍ਹਾਂ ਸਿੱਖਾਂ ਵਿਚ ਸਾਢੇ ਨੌਂ ਮਹੀਨੇ ਅੰਡੇਮਾਨ ਜੇਲ੍ਹ ਵਿਚ ਰਿਹਾ ਹਾਂ। ਕੈਨੇਡੀਅਨ ਸਿੱਖਾਂ ਵਿਚ ਮੈਂ ਐਸੇ ੨ ਗੁਰੂ ਦੇ ਪਿਆਰੇ ਗੁਰਬਾਣੀ ਭੌਰੇ ਭਾਈ ਧਿਆਨ ਸਿੰਘ, ਬਿਸ਼ਨ ਸਿੰਘ, ਕਪੂਰ ਸਿੰਘ, ਵਸਾਖਾ ਸਿੰਘ ਆਦਿਕ ਸਿਦਕੀ ਸਿੱਖ ਵੇਖੇ ਹਨ, ਜਿਨ੍ਹਾਂ ਨੇ ਪੰਜ ਗ੍ਰੰਥੀ ਸਾਰੀ ੨ ਯਾਦ ਕੀਤੀ ਹੋਈ ਹੈ, ਤੇ ਕਈ ਵੇਰ ਗੁਰ ਬਚਨਾਂ ਦੇ ਪ੍ਰੇਮੀ ਖ਼ਾਸ ਕਰ ਭੁੱਖ ਹੜਤਾਲ ਸਮੇਂ ਚੌਵੀ-ਚੌਵੀ ਘੰਟੇ ਅਖੰਡ ਪਾਠ ਗੁਰਬਾਣੀ ਦਾ ਕਰਦੇ ਵੇਖੇ ਹਨ। ਕਿਉਂ ਸਾਧ ਸੰਗਤ ਜੀ, ਐਡੇ ਪ੍ਰੇਮੀ ਤੇ ਸਿਦਕੀ ਸਿੱਖ ਹਨ ਜਾਂ ਨਹੀਂ ?

**ਸੰਗਤ** : ਉਹ ਗੁਰੂ ਕੇ ਪੂਰਨ ਸਿੱਖ ਹਨ।

ਕਿਉਂ ਖਾਲਸਾ ਜੀ ਅਤੇ ਸਾਧ ਸੰਗਤ ! ਕੋਈ ਦੁਨੀਆਂ ਦੀ ਕਿਸੇ ਕੌਮ ਦੀ ਕਿਸੇ ਤਾਰੀਖ ਵਿੱਚੋਂ ਕੋਈ ਆਦਮੀ ਦੱਸ ਸਕਦਾ ਹੈ ਕਿ ਕਿਸੇ ਆਦਮੀ ਨੂੰ ਸਰਕਾਰ ਦੇ ਬਰਖ਼ਿਲਾਫ਼ ਹੋਣ ਤੋਂ ਜਾਂ ਸਰਕਾਰ ਨਾਲ ਲੜਨ ਤੋਂ ਉਸਰੀ ਕੌਮ ਨੇ ਉਸ ਨੂੰ ਮਜ਼੍ਹਬ ਵਿੱਚੋਂ ਖਾਰਜ਼ ਕਰ ਦਿੱਤਾ ਹੋਵੇ ? ਅਸੀਂ ਦੁਨੀਆਂ ਦੀ ਤਾਰੀਖ 'ਤੇ ਨਜ਼ਰ ਮਾਰਦੇ ਹਾਂ, ਤਾਂ ਸਾਨੂੰ ਅਰੂੜ ਸਿੰਘ ਦੇ ਮਨਹੂਸ ਮਨਮਤੇ ਦੀ ਮਿਸਾਲ ਨਹੀਂ ਮਿਲਦੀ। ਮਾਨੋ ਕਿ ਇਸ ਸਖਸ਼ ਨੇ ਅਫਸਰਾਂ ਦੇ ਹੱਥਾਂ ਤੇ ਚੜ੍ਹ ਕੇ ਅਕਾਲ ਤਖ਼ਤ ਦੇ ਸਾਹਮਣੇ ਆਪਣੇ ਗੁਰ ਭਾਈਆਂ ਨੂੰ ਸਿੱਖੀ ਤੋਂ ਖਾਰਜ਼ ਕਰਨ ਦਾ ਮਨਮਤਾ ਪਾਸ ਕਰਕੇ ਸਿੱਖ ਤਾਰੀਖ ਨੂੰ ਦਾਗ ਲਾ ਦਿੱਤਾ ਹੈ। ਅਰੂੜ ਸਿੰਘ ਦੀ ਸਰਬਰਾਹੀ ਵਿਚ ਪੁਜਾਰੀਆਂ ਨੇ ਕਈ ਸਿੱਖ ਲੀਡਰਾਂ ਨੂੰ ਅਤੇ ਗੁਰੂ ਕੇ ਸਿਦਕੀ ਸਿੱਖਾਂ ਨੂੰ ਗੁਰਦੁਆਰੇ ਵਿੱਚੋਂ ਧੱਕੇ ਮਾਰੇ। ਇਹ ਸਖਸ਼ ਨੇ ਸੁੱਚੇ ਮੋਤੀ ਤੇ ਹੀਰੇ ਜਵਾਹਰਾਤ ਦੀ ਜੜਾਊ ਚਾਨਣੀ, ਜੋ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਮਹਾਰਾਜ ਦੇ ਭੇਟ ਕੀਤੀ ਸੀ, ਸੰਨ

੧੯੧੧ ਵਿਚ ਦਿੱਲੀ ਦਰਬਾਰ ਸਮੇਂ ਪਾਤਸ਼ਾਹ ਉਤੇ ਲਾਉਣ ਵਾਸਤੇ ਦਿੱਤੀ। ਇਸ ਮਨਮੁਖ ਅਰੂੜ ਸਿੰਘ ਦੀ ਸਰਬਰਾਹੀ ਵਿਚ ਹਰਿਮੰਦਰ ਸਾਹਿਬ ਤੇ ਅਕਾਲ ਤਖ਼ਤ ਦੇ ਪੁਜਾਰੀਆਂ ਨੇ ਮਨਮਤਾ ਪਾਸ ਕੀਤਾ, ਉਸ ਨੂੰ ਬਾਈਕਾਟ ਕੀਤਾ ਜਾਵੇ, ਜਿਸ ਕਰਕੇ ਭਾਈ ਨਰਾਇਣ ਸਿੰਘ ਪੁਜਾਰੀ ਨੂੰ ਕੱਢਿਆ ਗਿਆ। ਮਾਨੋ ਕਿ ਹਰਿਮੰਦਰ ਤੇ ਅਕਾਲ ਤਖ਼ਤ ਪੁਜਾਰੀ ਅਤੇ ਅਰੂੜ ਸਿੰਘ ਕੱਟੜ ਹਿੰਦੂ ਹਨ। ਇਹ ਸਾਰੀਆਂ ਗੱਲਾਂ ਆਪ ਦੇ ਦੇਖਦਿਆਂ-ਦੇਖਦਿਆਂ ਹੋਈਆਂ ਹਨ ਅਤੇ ਆਪ ਨੂੰ ਸਾਰਾ ਪਤਾ ਹੈ। ਕੀ ਐਸਾ ਮਨਮਤੀ ਆਦਮੀ ਸਿੱਖ ਹੋ ਸਕਦਾ ਹੈ ? ਮੈਂ ਹੁਣ ਆਪ ਦੇ ਸਾਹਮਣੇ ਇਹ ਗੁਰਮਤਾ ਪੇਸ਼ ਕਰਦਾ ਹਾਂ ਕਿ ਅਰੂੜ ਸਿੰਘ ਗੁਰੂ ਕਾ ਸਿੱਖ ਨਹੀਂ। ਸਾਰੀ ਸੰਗਤ ਨੇ ਤਾਈਦ ਕੀਤੀ ਅਤੇ ਗੁਰਮਤਾ ਪਾਸ ਹੋਇਆ। ਸਾਧ ਸੰਗਤ ਜੀ ਇਹ ਭੀ ਗੁਰਮਤਾ ਆਪ ਦੇ ਪੇਸ਼ ਹੈ ਕਿ ਅਰੂੜ ਸਿੰਘ ਦਾ ਉਹ ਮਨਮਤਾ ਜੋ ਕੈਨੇਡੀਅਨ ਸਿੱਖਾਂ ਦੇ ਖ਼ਿਲਾਫ਼ ਪਾਸ ਕੀਤਾ ਸੀ, ਅੱਜ ਅਸੀਂ ਉਸ ਨੂੰ ਰੱਦ ਕਰਦੇ ਹਾਂ ਅਤੇ ਅਸੀਂ ਪਾਸ ਕਰਦੇ ਹਾਂ ਕਿ ਕਾਮਾਗਾਟਾ ਮਾਰੂ ਜਹਾਜ਼ ਵਾਲੇ ਅਤੇ ਕੈਨੇਡਾ ਵਾਲੇ ਸਾਰੇ ਗੁਰੂ ਕੇ ਸਿੱਖ ਹਨ। ਇਸ ਤੋਂ ਬਾਅਦ ਝੱਬਰ ਜੀ ਨੇ ਤੀਜਾ ਗੁਰਮਤਾ ਪੇਸ਼ ਕੀਤਾ ਕਿ ਸਾਧ ਸੰਗਤ ਜੀ, ਅਕਾਲ ਤਖ਼ਤ ਦੀ ਸੇਵਾ ਹੁਣ ਪੰਥ ਨੇ ਕਰਨੀ ਹੈ ਅਤੇ ੧੭ ਸੇਵਾਦਾਰ ਤਾਂ ਲੱਗ ਗਏ ਹਨ, ਇਨ੍ਹਾਂ ਦਾ ਇਕ ਜਥੇਦਾਰ ਭੀ ਚਾਹੀਦਾ ਹੈ। ਮੈਂ ਜਥੇਦਾਰੀ ਵਾਸਤੇ ਸ੍ਰੀ ਮਾਨ ਭਾਈ ਤੇਜਾ ਸਿੰਘ ਜੀ ਭੁੱਚਰ ਦਾ ਨਾਮ ਪੇਸ਼ ਕਰਦਾ ਹਾਂ। ਸੰਗਤ ਨੇ ਬੜੀ ਖੁਸ਼ੀ ਦੇ ਜੈਕਾਰਿਆਂ ਨਾਲ ਪ੍ਰਵਾਨ ਕੀਤਾ। ਅਰਦਾਸਾ ਸੋਧਿਆ ਗਿਆ। ਬਾਅਦ ਸੰਗਤ ਨੇ ਇਸ ਖੁਸ਼ੀ ਵਿਚ ਭਾਈ ਕਰਤਾਰ ਸਿੰਘ ਝੱਬਰ, ਸ੍ਰੀ ਮਾਨ ਤੇਜਾ ਸਿੰਘ ਭੁੱਚਰ ਨੂੰ ਸਿਰੋਪਾਉ ਵਿਚ ਇਕ-ਇਕ ਕ੍ਰਿਪਾਨ ਦਿੱਤੇ।

ਅਕਾਲ ਤਖ਼ਤ ਦੇ ਪੁਜਾਰੀਆਂ ਨੇ ਗਵਰਨਮੈਂਟ ਪੰਜਾਬ ਦੇ ਲਾਟ ਸਾਹਿਬ ਤੇ ਹੋਰ ਵੱਡੇ-ਵੱਡੇ ਅਫਸਰਾਂ ਨੂੰ ਤਾਰਾਂ ਦਿੱਤੀਆਂ। ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਦੌਰੇ ਵਿਚ ਜਾ ਕੇ ਮਿਲੇ। ੧੪-੧੦-੨੦ ਨੂੰ ਸਾਹਿਬ ਨੇ ਸ੍ਰੀ ਮਾਨ ਭਾਈ ਕਰਤਾਰ ਸਿੰਘ ਝੱਬਰ ਤੇ ਸ: ਤੇਜਾ ਸਿੰਘ ਭੁੱਚਰ ਨੂੰ ਕੋਠੀ ਸੱਦਿਆ। ਇਨ੍ਹਾਂ ਨੇ ਨਾਲ ਕੁਝ ਹੋਰ ਸਿੰਘ ਲਏ ਤੇ ਕੋਠੀ ਗਏ। ਬਲਾਨ ਸਾਹਿਬ ਡਿਪਟੀ ਕਮਿਸ਼ਨਰ ਤੇ ਪੁਲਿਸ ਕਪਤਾਨ ਨੇ ਝੱਬਰ ਤੇ ਭੁੱਚਰ ਨੂੰ ਮੁਖਾਤਬ ਕਰ ਕੇ ਆਖਿਆ ਕਿ ਆਪ ਨੇ ਅਕਾਲ ਤਖ਼ਤ, ਕਬਜ਼ਾ ਕਰ ਲਿਆ ਹੈ, ਗਵਰਨਮੈਂਟ ਪੰਜਾਬ ਆਪ ਪਰ ਖੁਸ਼ ਹੈ। ਇਹ ਆਪ ਕਾ ਧਰਮ ਕਾ ਕਾਮ ਹੈ, ਇਸ ਲੀਏ ਗਵਰਨਮੈਂਟ ਪੰਜਾਬ ਇਸ ਮੇਂ ਕੋਈ ਦਖ਼ਲ ਦੇਣਾ ਨਹੀਂ ਚਾਹਤੀ, ਇਨ ਗੁਰਦੁਆਰੋਂ ਮੇਂ ਗਵਰਨਮੈਂਟ ਦਾ ਭੀ ਕੁਝ ਹਾਥ ਥਾ, ਜੋ ਅਬ ਆਪ ਏਕ ਕਮੇਟੀ ਬਣਾ ਲਵੇਂ, ਤਾਂ ਕਿ ਗਵਰਨਮੈਂਟ ਕੀ ਤਰਫ਼ ਸੇ ਮੈਂ ਭੀ ਆਪ ਕੋ ਲਿਖ ਦੂੰ।

ਏਥੇ ੯ ਮੈਂਬਰਾਂ ਦੀ ਕਮੇਟੀ ਬਣਾਈ ਗਈ। ੧੯-੧੦-੨੦ ਨੂੰ ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਝੱਬਰ ਲਾਹੌਰ ਸਿੱਖ ਲੀਗ ਦੇ ਜਲਸੇ 'ਤੇ ਆਏ। ਏਥੇ ਹਿੰਦੋਸਤਾਨ ਦੇ ਵੱਡੇ-ਵੱਡੇ ਪੋਲੀਟੀਕਲ ਲੀਡਰ ਆਏ ਹੋਏ ਸੀ। ਮਹਾਤਮਾ ਗਾਂਧੀ

ਨੇ ਲੈਕਚਰ ਵਿਚ ਗੁਰਦੁਆਰਾ ਸੁਧਾਰ ਦੀ ਵਿਰੋਧਤਾ ਕੀਤੀ ਕਿ ਅਬ ਵਕਤ ਸ੍ਵਰਾਜ ਕਾ ਕਾਮ ਕਰਨੇ ਕਾ ਹੈ। ਸਿੱਖੋਂ ਮੇਂ ਚੰਦ ਸਿਖੋਂ ਨੇ ਗੁਰਦੁਆਰੋਂ ਮੇਂ ਜਬਰੋ ਵ ਤਸ਼ਦਦ ਸੇ ਉਦਾਸੀਉਂ ਕੋ ਨਿਕਾਲਨਾ ਸ਼ੁਰੂ ਕਰ ਦੀਆ ਹੈ, ਯਿਹ ਭੀ ਜ਼ੁਲਮ ਹੈ। ਝੱਬਰ ਗਾਂਧੀ ਦੇ ਇਨ੍ਹਾਂ ਲਫ਼ਜ਼ਾਂ ਦੇ ਵਿਰੁੱਧ ਉੱਤਰ ਦੇਣ ਵਾਸਤੇ ਉਠਿਆ, ਪਰ ਲੀਗ ਦੇ ਹੋਰ ਕਾਰਕੁਨਾਂ ਨੇ ਜਬਰਨ ਝੱਬਰ ਨੂੰ ਬਿਠਾ ਦਿੱਤਾ। ਇਸ ਕਰਕੇ ਝੱਬਰ ਨੇ ਜਲਸੇ ਦੇ ਅਖੀਰ ਵਿਚ ਪੋਲੀਟੀਕਲ ਕੰਮ ਤੋਂ ਅਸਤੀਫਾ ਦੇ ਦਿੱਤਾ ਤੇ ਐਲਾਨ ਕੀਤਾ ਕਿ ਮੈਂ ਅੱਜ ਤੋਂ ਅੱਗੇ ਸਿਰਫ਼ ਗੁਰਦੁਆਰਾ ਸੁਧਾਰ ਦਾ ਹੀ ਕੰਮ ਕਰਾਂਗਾ।

* * *

# ਪੰਜਾ ਸਾਹਿਬ

ਸੰਨ ੨੦ ਵਿਚ ੧ ਮੱਘਰ ਨੂੰ ਅਕਾਲ ਤਖ਼ਤ ਤੋਂ ਹੁਕਮਨਾਮਾ, ਸ਼੍ਰੋਮਣੀ ਕਮੇਟੀ ਕਾਇਮ ਕਰਨ ਵਾਸਤੇ ਪੰਥ ਦਾ ਇਕੱਠ ਹੋਇਆ। ੨ ਮੱਘਰ ਨੂੰ ਕੈਮਲਪੁਰ ਤੋਂ ਭਾਈ ਤੇਜਾ ਸਿੰਘ ਭੁੱਚਰ ਨੂੰ ਤਾਰ ਆਈ ਕਿ ਮਹੰਤ ਮਿੱਠਾ ਸਿੰਘ ਪੰਜੇ ਸਾਹਿਬ ਗੁਰਦੁਆਰੇ ਦਾ ਮਹੰਤ ਮਰ ਗਿਆ ਹੈ, ਪੰਜੇ ਸਾਹਿਬ ਛੇਤੀ ਕਬਜ਼ਾ ਹੋਣਾ ਚਾਹੀਦਾ ਹੈ।

੨ ਮੱਘਰ ਰਾਤ ਨੂੰ ਗੁਰੂ ਕੇ ਲੰਗਰ ਵਿਚ ਪੰਜੇ ਸਾਹਿਬ ਵਾਸਤੇ ਮਾਝਾ ਦੀਵਾਨ ਦੇ ਮੈਂਬਰਾਂ ਦੀ ਕਮੇਟੀ ਹੋਈ। ੨੪ ਸਿੰਘਾਂ ਦਾ ਜਥਾ ਪੰਜੇ ਸਾਹਿਬ ਜਾਣ ਵਾਸਤੇ ਪ੍ਰਵਾਨ ਹੋਇਆ। ਇਸ ਜਥੇ ਦੇ ਜਥੇਦਾਰ ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਝੱਬਰ ਥਾਪੇ ਗਏ। ੩ ਮੱਘਰ ਨੂੰ ਜਥਾ ਅੰਮ੍ਰਿਤਸਰ ਤੋਂ ਗੱਡੀ ਚੜ੍ਹ ਕੇ ੪ ਵਜੇ ਲਾਹੌਰ ਪੁੱਜਾ, ਤਾਂ ਏਥੇ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਤੇ ਅਮਰ ਸਿੰਘ ਝਬਾਲੀਆ ਨੂੰ ਜਦ ਇਹ ਪਤਾ ਲੱਗਾ ਕਿ ਜਥਾ ਪੰਜੇ ਸਾਹਿਬ ਗੁਰਦੁਆਰੇ ਦਾ ਕਬਜ਼ਾ ਕਰਨ ਚੱਲਿਆ ਹੈ, ਇਨ੍ਹਾਂ ਨੇ ਜਥੇ ਨੂੰ ਰੋਕਣ ਵਾਸਤੇ ਬੜੀ ਕੋਸ਼ਿਸ਼ ਕੀਤੀ। ਬਲਕਿ ਸ. ਅਮਰ ਸਿੰਘ ਝਬਾਲੀਆ ਜਥੇ ਦੇ ਨਾਲ ਤੋੜ ਪੰਜੇ ਸਾਹਿਬ ਪੁੱਜਾ।

ਜਥਾ ਪੰਜੇ ਸਾਹਿਬ ਪੁੱਜਾ; ਇਕ ਮਕਾਨ ਵਿਚ ਡੇਰਾ ਕੀਤਾ। ਸਵੇਰੇ ਗੁਰਦੁਆਰੇ ਆਸਾ ਦੀ ਵਾਰ ਦੇ ਭੋਗ ਦੇ ਪਿੱਛੋਂ ਇਕ ਹਿੰਦੂ ਠੇਕੇਦਾਰ ਨੇ, ਜੋ ਹਸਨ ਅਬਦਾਲ ਦੇ ਹਿੰਦੂ ਜਥਾ ਆਇਆ ਸੁਣ ਕੇ ਹਜ਼ਾਰਾਂ ਦੀ ਗਿਣਤੀ ਵਿਚ ਬੈਠੇ ਸਨ, ਉਨ੍ਹਾਂ ਨੂੰ ਮੁਖਾਤਬ ਕਰ ਕੇ ਤੇ ਖ਼ਾਸ ਕਰਕੇ ਜਥੇਦਾਰ ਦੇ ਖ਼ਿਲਾਫ਼ ਬੜਾ ਜ਼ਹਿਰ ਉਗਲਿਆ। ਡੇਰੇ ਆ ਕੇ ਸ: ਅਮਰ ਸਿੰਘ ਨੇ ਫੇਰ ਜਥੇਦਾਰ ਨੂੰ ਵਾਪਸ ਹੋਣ ਵਾਸਤੇ ਆਖਿਆ। ਪਰ ਜਥੇਦਾਰ ਨੇ ਵਾਪਸ ਜਾਣਾ ਨਾ ਮੰਨਿਆ। ਪੋਠੋਹਾਰ ਦੀਆਂ ਸੰਗਤਾਂ ਪੰਜੇ ਸਾਹਿਬ ਜਥੇ ਦਾ ਆਉਣ ਸੁਣ ਕੇ ਲੱਗੇ ਜਥੇ ਬੰਨ੍ਹ-ਬੰਨ੍ਹ ਕੇ ਆਉਣ। ਸਭ ਤੋਂ ਪਹਿਲਾਂ ਮਲਕ ਦੇਵਾ ਸਿੰਘ ਜੀ ਐਬਟਾਬਾਦ ਤੋਂ ਆਏ। ਤੀਜੇ ਦਿਨ ਰਾਵਲਪਿੰਡੀ ਦੀ ਸੰਗਤ ਆਈ। ਇਨ੍ਹਾਂ ਨੇ ਮਹੰਤ ਮਿੱਠਾ ਸਿੰਘ ਦੇ ਭਾਈ ਸੰਤ ਸਿੰਘ ਨੂੰ ਜੋ ਗੁਰਦੁਆਰੇ 'ਤੇ ਕਾਬਜ਼ ਸੀ ਸਮਝੌਤਾ ਕਰਨ ਵਾਸਤੇ ਕੋਸ਼ਿਸ਼ ਕੀਤੀ। ਹਸਨ ਅਬਦਾਲ ਦੇ ਹਿੰਦੂਆਂ ਵੱਲੋਂ ਸੰਤ ਸਿੰਘ ਦੇ ਸੱਦੇ ਹੋਏ ੫ ਹਿੰਦੂ ਸਮਝੌਤੇ ਦੀ ਬਾਤ-ਚੀਤ ਕਰਨ ਵਾਸਤੇ ਆਏ। ਸਮਝੌਤੇ ਵਿਚ—(੧) ਮਹੰਤ ਮਿੱਠਾ ਸਿੰਘ ਦੇ ਲੜਕੇ ਨੂੰ ਬੀ. ਏ. ਪਾਸ ਕਰਾਉਣਾ (੨) ਤੇ ਮਹੰਤ ਤੇ ਸੰਤ ਸਿੰਘ ਦੇ ਸਾਰੇ ਕਬੀਲੇ ਨੂੰ ਮਾਹਵਾਰੀ ਖਰਚ ਦੇਣਾ। (੩) ਗੁਰਦੁਆਰੇ ਵਿਚਲੇ ਇੰਤਜ਼ਾਮ ਵਾਸਤੇ ਇਕ ਕਮੇਟੀ ਬਣਾਈ ਜਾਵੇ, ਜਿਸ ਦਾ ਤੁਅਲਕ ਸ਼੍ਰੋਮਣੀ ਕਮੇਟੀ ਨਾਲ ਹੋਊ। ਸਮਝੌਤੇ ਦਾ ਅਰਦਾਸਾ ਕੀਤਾ ਗਿਆ। ਸਰਤਾਂ ਲਿਖੀਆਂ ਗਈਆਂ। ਦਸਤਖਤ ਕਰਨ ਲੱਗਿਆਂ ਇਕ ਬ੍ਰਾਹਮਣ ਦੇ ਆਖੇ

ਲੱਗ ਕੇ ਸੰਤ ਸਿੰਘ ਫਿਰ ਗਿਆ। ਰਹਿਰਾਸ ਦੇ ਪਾਠ ਦੇ ਦੀਵਾਨ ਵਿਚ ਜਥੇਦਾਰ ਨੇ ਅਰਦਾਸ ਕਰ ਕੇ ਫਿਰ ਜਾਣ ਦੇ ਅਪਰਾਧ ਕਰਕੇ ਸੰਤ ਸਿੰਘ ਨੂੰ ਤਨਖ਼ਾਹੀਆ ਕਰਨ ਵਾਸਤੇ ਗੁਰਮਤਾ ਸੰਗਤ ਦੇ ਪੇਸ਼ ਕੀਤਾ, ਜੋ ਸਰਬ-ਸੰਮਤੀ ਨਾਲ ਪਾਸ ਹੋਇਆ ਤੇ ਇਸ ਦੇ ਪਿੱਛੋਂ ਜਥੇਦਾਰ ਨੇ ਹੁਕਮ ਦਿੱਤਾ, ਸੰਤ ਸਿੰਘ ਨੂੰ ਗੁਰਦੁਆਰੇ ਦੇ ਹਾਤੇ ਵਿੱਚੋਂ ਨਿਕਾਲ ਦਿਉ। ਸੋ ਜਥੇ ਦੇ ਸਿੰਘਾਂ ਨੇ ਸੰਤ ਸਿੰਘ ਨੂੰ ਪਕੜ ਕੇ ਗੁਰਦੁਆਰੇ ਦੇ ਹਾਤੇ ਤੋਂ ਬਾਹਰ ਕਰ ਦਿੱਤਾ ਤੇ ਗੁਰਦੁਆਰੇ 'ਤੇ ਪੰਥ ਦਾ ਕਬਜ਼ਾ ਹੋਇਆ। ਅਗਲੇ ਭਲਕ ਸਵੇਰੇ ਢਾਈ ਤਿੰਨ ਹਜ਼ਾਰ ਹਿੰਦੂ ਡੰਡੇ-ਸੋਟੇ ਫੜ ਕੇ ਸੰਤ ਸਿੰਘ ਦੇ ਨਾਲ ਗੁਰਦੁਆਰੇ ਦਾ ਕਬਜ਼ਾ ਲੈਣ ਵਾਸਤੇ ਆਏ। ਇਸ ਵੇਲੇ ਪੁਲਿਸ ਕਪਤਾਨ ਭੀ ਗੁਰਦੁਆਰੇ ਆਇਆ ਹੋਇਆ ਸੀ। ਹਜੂਮ ਨੂੰ ਵੇਖ ਕੇ ਸਾਹਿਬ ਨੇ ਪੁਲਿਸ ਬੁਲਾਈ। ਏਧਰ ਅੰਦਰ ਬੈਠੇ ਹਿੰਦੂ ਸਿੰਘਾਂ ਨਾਲ ਹੱਥੋਪਾਈ ਹੋ ਪਏ। ਪੁਲਿਸ ਕਪਤਾਨ ਨੇ ਹੁਕਮ ਦਿੱਤਾ ਕਿ ਸਭ ਨੂੰ ਗੁਰਦੁਆਰੇ ਵਿੱਚੋਂ ਨਿਕਾਲ ਦਿਉ। ਪੁਲਿਸ ਅੰਦਰ ਵੜ ਗਈ ਤੇ ਸੰਗਤ ਨੂੰ ਦਬਕਾਅ ਕੇ ਲੱਗੇ ਬੰਦਿਆਂ ਨੂੰ ਕੱਢਣ। ਇਸ ਵੇਲੇ ਸ: ਕਰਤਾਰ ਸਿੰਘ ਝੱਬਰ ਜਥੇਦਾਰ ਨੇ ਕਪਤਾਨ ਸਾਹਿਬ ਨੂੰ ਗੱਜ ਕੇ ਕਹਿ ਦਿੱਤਾ ਕਿ ਸਾਹਿਬ ਬਹਾਦਰ, ਅਸੀਂ ਗੁਰਦੁਆਰੇ ਵਿੱਚੋਂ ਨਹੀਂ ਨਿਕਲਣਾ। ਜੇ ਸਾਨੂੰ ਕੱਢਣਾ ਹੈ, ਤਾਂ ਬੰਦੂਕਾਂ ਲਿਆਉ ਤੇ ਸਾਨੂੰ ਗੋਲੀਆਂ ਮਾਰੋ। ਸਾਡੀਆਂ ਤਾਂ ਲਾਸ਼ਾਂ ਹੀ ਗੁਰਦੁਆਰੇ ਵਿੱਚੋਂ ਨਿਕਲਣਗੀਆਂ ਅਤੇ ਸੇਵਾਦਾਰਾਂ ਨੂੰ ਹੁਕਮ ਦਿੱਤਾ ਕਿ ਆਪ ਫੌਰਨ ਅੰਦਰ ਚਲੇ ਜਾਉ। ਸਿੰਘ ਗੁਰਦੁਆਰੇ ਵਿਚ ਚਲੇ ਗਏ ਤੇ ਕਪਤਾਨ ਸਾਹਿਬ ਨੇ ਫੌਰਨ ਆਪਣਾ ਹੁਕਮ ਬਦਲ ਕੇ ਦੋਬਾਰਾ ਹੁਕਮ ਦਿੱਤਾ ਕਿ ਹਿੰਦੂ ਲੋਗੋਂ ਕੋ ਨਿਕਾਲ ਦੋ ਸਿੱਖੋ ਕੁਛ ਨਾ ਕਹੋ। ਏਧਰ ਪੁਲਿਸ ਨੇ ਦੂਜੇ ਬਾਹਰੋਂ ਆਏ ਹਿੰਦੂਆਂ ਨੂੰ ਰੋਕ ਨਾ ਫਸਾਦ ਹੋਣੋਂ ਰੋਕ ਲੀਤਾ। ਗੁਰਦੁਆਰੇ ਦੇ ਲਹਿੰਦੇ ਪਾਸੇ ੪੦ ਕੁ ਹਿੰਦੂ ਸੋਟੇ ਲੈ ਕੇ ਖੜ੍ਹੇ ਸਨ। ਜਥੇਦਾਰ ਨੇ ਦੋ ਸਿੰਘਾਂ ਨੂੰ ਅੱਗੇ ਕਰ ਕੇ ਇਕ ਦਾਬੜਾ ਮਾਰਿਆ ਕਿ ਫੜ ਲਵੋ ਧੋਤੀ ਪ੍ਰਸ਼ਾਦ ਜਾਂਦੇ ਪਏ ਜੇ। ਏਧਰ ਇਹ ਅਜੀਬ ਤਮਾਸ਼ਾ ਬਣਿਆ। ਦੌੜਦੇ-ਦੌੜਦੇ ਅੱਗੇ-ਅੱਗੇ ੪੦ ਹਿੰਦੂ ਤੇ ਪਿੱਛੇ-ਪਿੱਛੇ ਸਿੰਘ। ਕਈ ਹਿੰਦੂ ਪੱਗ ਸੁੱਟ ਗਏ, ਕਈ ਹੱਥ ਵਿੱਚੋਂ ਸੋਟਾ ਸੁਟ ਗਏ ਕਈ ਧੋਤੀਆਂ ਸੁਟ ਗਏ। ਇਹ ਤਮਾਸ਼ਾ ਵੇਖ ਬੜਾ ਹਾਸਾ ਪੈ ਗਿਆ। ਕਪਤਾਨ ਭੀ ਪਿਆ ਹੱਸੇ। ਮਿੰਟਾਂ ਵਿਚ ਚੁੱਪ ਹੋ ਗਈ। ਅਗਲੇ ਭਲਕ ਮਹਾਸ਼ਾ ਕਿਸ਼ਨ ਚੰਦ ਐਡੀਟਰ ਅਖ਼ਬਾਰ ਸ਼ਾਂਤੀ ਦੇ ਇਸ਼ਾਰੇ 'ਤੇ ਇਸ ਦੀ ਕਮਾਨ ਹੇਠ ੭੦ ਹਿੰਦੂ ਔਰਤਾਂ ਗੁਰਦੁਆਰੇ ਦਾ ਕਬਜ਼ਾ ਲੈਣ ਆਈਆਂ। ਜਥੇਦਾਰ ਨੇ ਸੇਵਾਦਾਰਾਂ ਪਾਸੋਂ ਟਕੂਏ ਤੇ ਸੋਟੇ ਲੈ ਲੀਤੇ ਤੇ ਹੁਕਮ ਕੀਤਾ, ਔਰਤਾਂ ਕੁਝ ਭੀ ਕਹਿਣ ਬੋਲਣਾ ਨਹੀਂ। ਮਾਰਨ ਤਾਂ ਹੱਥ ਨਹੀਂ ਚੁੱਕਣਾ। ਸਾਰਾ ਦਿਨ ਹਿੰਦੂ ਔਰਤਾਂ ਨੇ ਸਮੇਤ ਮਹੰਤਨੀ ਦੇ ਗੁਰਦੁਆਰੇ ਵਿਚ ਖੱਪ ਪਾਈ ਰੱਖੀ। ਸੇਵਾਦਾਰਾਂ ਨੂੰ ਇਨ੍ਹਾਂ ਨੇ ਬੜੀਆਂ ਗੰਦੀਆਂ ਗਾਲ੍ਹਾਂ ਵੀ ਕੱਢੀਆਂ। ਹੂਰਾਂ-ਮੁਕੀ ਮਾਰਨ ਤਕ ਵੀ ਅਪੜੀਆਂ ਪਰ ਸਿੰਘ ਚੁੱਪ ਰਹੇ। ਅਖੀਰ ਰਾਤ ਨੂੰ ੧੦ ਵਜੇ ਜਥੇਦਾਰ ਦੇ ਕਹਿਣ 'ਤੇ ਪੁਲਿਸ ਨੇ ਇਨ੍ਹਾਂ ਦੇ ਖਾਵੰਦਾ ਨੂੰ ਬੁਲਾ ਕੇ ਝਿੜਕਿਆ, ਤਾਂ ਉਹ ਆਪਣੀਆਂ ਔਰਤਾਂ ਨੂੰ

ਲੈ ਗਏ । ਅਗਲੇ ਭਲਕ ਚੌਧਰੀ ਸੁਲਤਾਨ ਅਹਿਮਦ ਡਿਪਟੀ ਕਮਿਸ਼ਨਰ ਮੌਕੇ 'ਤੇ ਆਇਆ। ਇਸ ਨੇ ਜਥੇ ਦੇ ਇੰਤਜ਼ਾਮ ਵਿਚ ਕੋਈ ਦਖਲ ਨਾ ਦਿੱਤਾ ਤੇ ਹਿੰਦੂਆਂ ਨੂੰ ਹੁਕਮ ਦਿੱਤਾ ਕਿ ਇਹ ਗੁਰਦੁਆਰਾ ਖਾਲਸਾ ਜੀ ਦਾ ਹੈ, ਆਪ ਮਤ ਰੌਲਾ ਪਾਉ ਤੇ ਸੰਤ ਸਿੰਘ ਨੂੰ ਹੁਕਮ ਦਿੱਤਾ ਕਿ ਆਪ ਭੀ ਜਬ ਤਕ ਤਨਖ਼ਾਹ ਨਾ ਬਖਸ਼ਾ ਲਵੇ ਮਤ ਗੁਰਦੁਆਰੇ ਜਾਵੇ। ਸੁਦੀ ਕੱਤਕ ਪੂਰਨਮਾਸ਼ੀ ਨੂੰ ਗੁਰੂ ਨਾਨਕ ਜੀ ਮਹਾਰਾਜ ਦੇ ਜਨਮ ਦਿਨ ਦਾ ਜੋੜ-ਮੇਲਾ ਬੜੀ ਭਾਰੀ ਧੂਮ-ਧਾਮ ਨਾਲ ਹੋਇਆ। ਮੇਲੇ ਸਮੇਂ ਦੀਵਾਨ ਵਿਚ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ਕਮੇਟੀ ਬਣਾਈ ਗਈ ਤੇ ਭਾਈ ਕਰਤਾਰ ਸਿੰਘ ਝੱਬਰ ਨੇ ਇੰਤਜ਼ਾਮ ਕਮੇਟੀ ਦੇ ਸਪੁਰਦ ਕੀਤਾ। ਕਮੇਟੀ ਨੇ ਝੱਬਰ ਜੀ ਨੂੰ ਮੈਨੇਜਰ ਦੀ ਸੇਵਾ ਕਰਨ ਵਾਸਤੇ ਆਖਿਆ। ਬਲਕਿ ਕਮੇਟੀ ਨੇ ਬਹੁਤ ਜ਼ੋਰ ਦਿੱਤਾ, ਤਾਂ ਉੱਤਰ ਵਿਚ ਝੱਬਰ ਨੇ ਆਖਿਆ ਕਿ ਜਿੰਨਾ ਚਿਰ ਨਨਕਾਣੇ ਸਾਹਿਬ ਦੇ ਗੁਰਦੁਆਰੇ ਦਾ ਕਬਜ਼ਾ ਨਾ ਕੀਤਾ ਜਾਵੇ, ਉਦੋਂ ਤਕ ਕਿਤੇ ਠਹਿਰਨਾ ਨਹੀਂ। ਆਪ ਸਾਰਾ ਤਸਲਤ ਤੇ ਆਪਣਾ ਕਰ ਕੇ ਵਾਪਸ ਆ ਗਏ।

ਭਾਈ ਕਰਤਾਰ ਸਿੰਘ ਝੱਬਰ ਸ਼ੇਖੂਪੁਰੇ ਆਏ ਤੇ ਏਥੇ ਸਰਦਾਰ ਬੂਟਾ ਸਿੰਘ ਜੀ ਵਕੀਲ ਕੜਯਾਲੀਏ ਨਾਲ ਗੁਰਮਤਾ ਕਰ ਕੇ ਚਿੱਠੀਆਂ ਲਿਖੀਆਂ ਤੇ ੧੦ ਪੋਹ ਨੂੰ ਸ਼ੇਖੂਪੁਰੇ ਦੇ ਗੁਰਦੁਆਰੇ ਵਿਚ ਇਕੱਠ ਹੋਇਆ। ਇਸ ਇਕੱਠ ਵਿਚ ਭਾਈ ਲੱਖਾ ਸਿੰਘ, ਸੁੱਚਾ ਸਿੰਘ, ਸ੍ਰੀ ਮਾਨ ਭਾਈ ਦਲੀਪ ਸਿੰਘ ਸ਼ਹੀਦ ਸ਼ਾਮਲ ਹੋਏ। ਕਮੇਟੀ ਹੋਈ। ਜਥਾ ਕਾਇਮ ਹੋਇਆ। ਜਥੇ ਦਾ ਨਾਮ "ਅਕਾਲੀ ਦਲ ਸੱਚਾ ਸੌਦਾ" ਰੱਖਿਆ ਗਿਆ ਤੇ ਜਥੇਦਾਰ ਸ੍ਰੀ ਮਾਨ ਭਾਈ ਕਰਤਾਰ ਸਿੰਘ ਝੱਬਰ ਨੂੰ ਬਣਾਇਆ ਗਿਆ। ਭਾਈ ਤੇਜਾ ਸਿੰਘ ਚੂਹੜਕਾਣੇ ਵਾਲੇ ਨੇ ਸੱਚੇ ਸੌਦੇ ਗੁਰਦੁਆਰੇ 'ਤੇ ਕਬਜ਼ਾ ਕਰਨ ਵਾਸਤੇ ਲਾਲ ਦਾਸ ਸਾਧੂ ਦੀ ਚਿੱਠੀ ਲਿਖੀ ਹੋਈ ਪੇਸ਼ ਕੀਤੀ ਤੇ ਪਾਸ ਹੋਇਆ ਕਿ ੨੩ ਪੋਹ ਨੂੰ ਜਥਾ ੮ ਵਜੇ ਸੱਚੇ ਸੌਦੇ ਪੁੱਜ ਜਾਵੇ। ੪ ਵਜੇ ਸ਼ਾਮ ਨੂੰ ਨਨਕਾਣੇ ਸਾਹਿਬ ਦਾ ਮਹੰਤ ਨਰਾਇਣ ਦਾਸ ਲਾਹੌਰੋਂ ਮੋਟਰ 'ਤੇ ਸ਼ੇਖੂਪੁਰੇ ਆਇਆ ਤੇ ਇਸ ਦੇ ਨਾਲ ਇਕ ਲੱਧੂ ਨਾਮੀ ਸਾਧ ਸੀ। ਜਥਾ ਗੁਰਦੁਆਰੇ ਬੈਠਾ ਸੀ ਤੇ ਇਹ ਮਹੰਤ ਜੀਉਨ ਦਾਸ ਨੂੰ ਸੱਦਣ ਵਾਸਤੇ ਆਇਆ ਪਰ ਇਹ ਸ਼ਰਾਬ ਨਾਲ ਮਸਤਿਆ ਹੋਇਆ ਸੀ ਤੇ ਗੁਰਦੁਆਰੇ ਵਿਚ ਆ ਕੇ ਲੱਗਾ ਸ਼ਰਾਬੀਆਂ ਵਾਲੀ ਊਲ-ਜਲੂਲ ਕਰਨ। ਅਕਾਲੀ ਦਲ ਸੱਚਾ ਸੌਦਾ ਦੀ ਪਹਿਲ ਇਸ 'ਤੇ ਹੋਈ। ਜਥੇਦਾਰ ਨੇ ਇਸ ਨੂੰ ਆਖਿਆ ਕਿ ਤੂੰ ਸ਼ਰਾਬ ਪੀਤੀ ਹੋਈ ਹੈ, ਤੂੰ ਗੁਰਦੁਆਰੇ ਤੋਂ ਬੰਨੇ ਹੋ ਜਾ। ਲੱਧੂ ਬੋਲਿਆ ਕੌਣ ਹੈ, ਮੈਨੂੰ ਬੰਨੇ ਕੱਢਣ ਵਾਲਾ ? ਬੱਸ ਇਹ ਉਸ ਦੇ ਆਖਣ ਦੀ ਦੇਰ ਹੀ ਸੀ ਕਿ ਜਥੇਦਾਰ ਨੇ ਹੁਕਮ ਦਿੱਤਾ ਜੋ ਇਸ ਨੂੰ ਪਕੜ ਲਉ। ਲੱਧਾ ਰਾਮ ਪਕੜਿਆ ਗਿਆ। ਜਥੇ ਨੇ ਇਸ ਦਾ ਮੂੰਹ ਕਾਲਾ ਕਰ ਕੇ ਛਿੱਤਰਾਂ ਦਾ ਗਲ ਵਿਚ ਹਾਰ ਪਾ ਕੇ ਖੋਤੇ 'ਤੇ ਚਾੜ੍ਹ ਕੇ ਨਾਲ ਢੋਲ ਬਜਾ ਕੇ ਸਾਰੇ ਸ਼ਹਿਰ ਵਿਚ ਫੇਰਿਆ।

* * *

## ਗੁਰਦੁਆਰਾ ਸੱਚੇ ਸੌਦੇ 'ਤੇ ਪੰਥ ਦਾ ਕਬਜ਼ਾ

ਪੋਹ ਦੀ ੧੩ ਨੂੰ ਜਥੇਦਾਰ ਤੇ ਲੱਖਾ ਸਿੰਘ, ਸੁੱਚਾ ਸਿੰਘ ਆਦਿਕ ਦੇ ਜਥੇ ਦਾ ੯ ਵਜੇ ਗੁਰਦੁਆਰਾ ਸੱਚੇ ਸੌਦੇ ਵਿਖੇ ਇਕੱਠ ਹੋਇਆ। ਜਥੇਦਾਰ ਨੇ ਇਥੋਂ ਦੇ ਮਹੰਤ ਨਰਾਇਣ ਦਾਸ ਨੂੰ ਬੁਲਾਇਆ। ਗੁਰਦੁਆਰੇ ਵਿਚ ਬੈਠ ਕੇ—

**ਜਥੇਦਾਰ** :- ਮਹੰਤ ਜੀ! ਆਪ ਦੇ ਬਰਖ਼ਿਲਾਫ਼ ਜਥੇ ਪਾਸ ਬਹੁਤ ਰਿਪੋਰਟਾਂ ਆਈਆਂ ਹਨ, ਆਪ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਸੱਚੇ ਸੌਦੇ ਵਿਚ ਉੱਤਰ ਦਿਉ। ਜੇ ਝੂਠ ਬੋਲੋਗੇ, ਤਾਂ ਠੀਕ ਨਹੀਂ ਹੋਵੇਗਾ। ਖੜ੍ਹੇ ਹੋਵੋ ਤੇ ਦੱਸੋ। ਇਹ ਜੋ ਈਸ਼ਰ ਕੌਰ ਰੰਡੀ ਔਰਤ ਆਪ ਨੇ ਕਈ ਸਾਲਾਂ ਤੋਂ ਗੁਰਦੁਆਰੇ ਵਿਚ ਰੱਖੀ ਹੋਈ ਹੈ, ਆਪ ਦਾ ਇਸ ਨਾਲ ਕੀ ਸਬੰਧ ਹੈ। ਮਹੰਤ ਬੋਲਿਆ ਕਿ ਸੰਗਤ ਸਭ ਕੁਝ ਜਾਣਦੀ ਹੈ। ਮੈਂ ਹੁਣ ਕੀ ਦੱਸਾਂ, ਮੈਨੂੰ ਮਾਫੀ ਦਿੱਤੀ ਜਾਵੇ। ਨਾਲ ਇਕ ਮੁਨਸ਼ੀ ਬਿਆਨ ਲਿਖਣ ਵਾਲਾ ਸੀ; ਉਸ ਨੇ ਇਹ ਬਿਆਨ ਲਿਖ ਲੀਤਾ।

ਦੂਜਾ, ਇਥੋਂ ਦਾ ਸਾਧ ਸੂਰਦਾਸ ਸੀ। ਇਸ ਨੂੰ ਬੁਲਾਇਆ ਗਿਆ।

**ਜਥੇਦਾਰ** :-ਸੂਰਦਾਸ ਜੀ! ਆਪ ਖੜ੍ਹੇ ਹੋਵੋ ਤੇ ਉੱਤਰ ਦਿਉ। ਸੱਚ ਬੋਲਣਾ। ਕੱਤਕ ਮਹੀਨੇ ਵਿਚ ਧੋਰੋਕਿਆਂ ਦੀ ਲੜਕੀ ਜੋ ਗੁਰਦੁਆਰੇ ਵਿਚ ਆਣ ਕੇ ਰਾਤ ਰਹੀ ਸੀ, ਕੀ ਆਪ ਨੇ ਉਸ ਨੂੰ ਹੱਥ ਪਾਇਆ ਸੀ ?

**ਸੂਰਦਾਸ** :-ਸਾਧ ਸੰਗਤ ਜੀ! ਇਹ ਗੱਲ ਸਭ ਸੱਚ ਹੈ, ਮੈਨੂੰ ਮਾਫ ਕੀਤਾ ਜਾਵੇ।

**ਜਥੇਦਾਰ** :-ਸੂਰਦਾਸ ਜੀ! ਇਸ ਤਰ੍ਹਾਂ ਮਾਫੀ ਨਹੀਂ ਹੋ ਸਕਦੀ। ਆਪ ਬਿਆਨ ਲਿਖਾਉ, ਸਾਰੀ ਗੱਲ ਖ਼ੁਦ ਸੁਣਾਉ ਕਿ ਕਿਵੇਂ ਹੋਈ।

**ਸੂਰਦਾਸ** :-ਝਿਜਕ ਕੇ ਮਹਾਰਾਜ। ਕੱਤਕ ਦੇ ਮਹੀਨੇ ਦੀ ਗੱਲ ਹੈ; ਧੋਰੋਕਿਆਂ ਦੀ ਇਕ ਲੜਕੀ ਸਮੇਤ ਆਪਣੇ ਖਾਵਿੰਦ ਦੇ ਏਥੇ ਰਾਤ ਆ ਕੇ ਰਹੀ। ਨਾਲ ਦੀ ਕੋਠੀ ਵਿਚ ਮੇਰਾ ਮੰਜਾ ਸੀ। ਅਜੇ ਰਾਤ ਦਾ ਪਹਿਰ ਕੁ ਰਹਿੰਦਾ ਸੀ, ਜੋ ਉਸ ਦਾ ਖਾਵਿੰਦ ਜਾ ਉਠ ਕੇ ਬੰਨੇ ਨਿਕਲ ਗਿਆ ਤੇ ਮੈਂ ਉਠ ਕੇ ਉਸ ਔਰਤ ਕੋਲ ਗਿਆ, ਮੇਰਾ ਮਨ ਚਲਾਏ-ਮਾਨ ਹੋ ਗਿਆ।

* * *

## ਲਾਲ ਦਾਸ

**ਜਥੇਦਾਰ :**-ਲਾਲ ਦਾਸ ਜੀ! ਏਧਰ ਆਉ, ਸਾਹਮਣੇ ਖੜ੍ਹੇ ਹੋਵੋ ਤੇ ਉੱਤਰ ਦਿਉ। ਉਹ ਕੀਕਰ ਗੱਲ ਹੈ ? ਚੂਹੜਕਾਣੇ ਦੇ ਰਹਿਣ ਵਾਲੇ ਇਕ ਪਕੌੜੇ ਵੇਚਣ ਵਾਲੇ ਗਰੀਬ ਸਿੱਖ ਦੀ ਔਰਤ, ਤੂੰ ਤਿੰਨ ਮਹੀਨੇ ਗੁਰਦੁਆਰੇ ਵਿਚ ਰੱਖੀ, ਉਸ ਨਾਲ ਕਾਲਾ-ਮੂੰਹ ਕੀਤਾ ਸੀ ?

**ਲਾਲ ਦਾਸ :**-ਜੀ ਹਾਂ, ਮੇਰੇ ਪਾਸੋਂ ਇਹ ਪਾਪ ਹੋ ਗਿਆ ਹੈ ਤੇ ਅੱਗੇ ਵਾਸਤੇ ਨਹੀਂ ਕਰਾਂਗਾ। ਸਾਧ ਸੰਗਤ ਮੈਨੂੰ ਮਾਫ਼ੀ ਬਖਸ਼ੇ। ਸੂਰਦਾਸ ਤੇ ਲਾਲ ਦਾਸ ਦੇ ਬਿਆਨ ਲਿਖੇ ਗਏ। ਇਨ੍ਹਾਂ ਨੇ ਅੰਗੂਠੇ ਭੀ ਲਾ ਦਿੱਤੇ। ਫੌਰਨ ਬਾਹਰ ਦੇ ਦਰਵਾਜ਼ੇ 'ਤੇ ਪਹਿਰਾ ਖੜ੍ਹਾ ਕੀਤਾ ਗਿਆ ਤੇ ਇਨ੍ਹਾਂ ਸਾਧਾਂ ਨੂੰ ਗੁਰਦੁਆਰੇ ਵਿੱਚੋਂ ਕੱਢ ਦਿੱਤਾ ਗਿਆ। ਗੁਰਦੁਆਰੇ ਦੇ ਸਾਮਾਨ ਦੀ ਫਹਰਿਸਤ ਬਣਾਈ ਗਈ। ਅਕਾਲੀ ਦਲ ਖਰਾ ਸੌਦਾ ਦਾ ਅੱਜ ਤੋਂ ਹੈਡ-ਕੁਆਟਰ ਏਥੇ ਬਣਾਇਆ ਗਿਆ।

### ਬਚੇ ਗੁਰਦੁਆਰੇ 'ਤੇ ਕਬਜ਼ਾ ਕਰਨ ਲਈ ਤਿਆਰੀ:-

ਜਥੇ ਨੇ ਗੁਰਮਤਾ ਪਾਸ ਕੀਤਾ ਕਿ ਖਰੇ ਸੌਦੇ ਗੁਰਦੁਆਰੇ ਇਕ ਜੋੜ ਮੇਲ ਕੀਤਾ ਜਾਵੇ ਤੇ ਮੇਲੇ ਸਮੇਂ ਅਕਾਲੀ ਭਰਤੀ ਕੀਤੀ ਜਾਵੇ ਤੇ ਏਥੋਂ ਹੀ ਅਚਾਨਕ ਜਥਾ ਲੈ ਕੇ ਬਚੇ ਗੁਰਦੁਆਰੇ 'ਤੇ ਕਬਜ਼ਾ ਕਰ ਲਵੇ। ਜੋੜ ਮੇਲੇ ਦੇ ਇਸ਼ਤਿਹਾਰ ਛਪਾਉਣ ਲਈ ਭਾਈ ਕਰਤਾਰ ਸਿੰਘ ਝੱਬਰ ਜੀ ਲਾਹੌਰ ਗਏ। ਜਦ ਸਵੇਰੇ ਗੱਡੀ ਤੋਂ ਉਤਰ ਕੇ ਰਾਮ ਗਲੀ ਅਕਾਲੀ ਅਖ਼ਬਾਰ ਦੇ ਐਡੀਟਰ ਸ: ਪ੍ਰਤਾਪ ਸਿੰਘ ਜੀ ਨੂੰ ਮਿਲੇ, ਤਾਂ ਸ: ਪ੍ਰਤਾਪ ਸਿੰਘ ਜੀ ਨੇ ਇਕ ਚਿੱਠੀ ਅੰਗ੍ਰੇਜ਼ੀ ਵਿਚ ਛਪੀ, ਜੋ ਕਿੰਗ ਸਾਹਿਬ ਕਮਿਸ਼ਨਰ ਲਾਹੌਰ ਨੇ ਕਰਤਾਰ ਸਿੰਘ ਬੇਦੀ ਦੇ ਪ੍ਰੇਰਨ 'ਤੇ ਮਹੰਤਾਂ ਨੂੰ ਦਿੱਤੀ ਸੀ, ਦੇ ਕੇ ਆਖਿਆ ਕਿ ਚਿੱਠੀ ਅਕਾਲੀਆਂ ਦੇ ਬਰਖ਼ਿਲਾਫ਼ ਹੈ। ਕੁਝ ਕਾਨੂੰਨ ਦੀਆਂ ਗੱਲਾਂ ਲਿਖੀਆਂ ਹੋਈਆਂ ਹਨ। ਸਾਨੂੰ ਸਮਝ ਨਹੀਂ ਆਈ, ਕਿਸੇ ਵਕੀਲ ਨੂੰ ਵਿਖਾਉ। ਭਾਈ ਕਰਤਾਰ ਸਿੰਘ ਝੱਬਰ ਚਿੱਠੀ ਲੈ ਕੇ ਸ: ਅਮਰ ਸਿੰਘ ਐਡੀਟਰ ਲਾਇਲ ਗਜ਼ਟ ਨੂੰ ਮਿਲੇ। ਉਨ੍ਹਾਂ ਨੇ ਆਖਿਆ, ਮੈਨੂੰ ਇਸ ਚਿੱਠੀ ਦੀ ਸਮਝ ਨਹੀਂ ਆਈ, ਸ. ਬ. ਮਹਿਤਾਬ ਸਿੰਘ ਜੀ ਪਾਸ ਚਲੀਏ। ਦੋਨੋਂ ਚੀਫ ਕੋਰਟ ਵਿਚ ਜਾ ਕੇ ਮਿਲੇ। ਸ. ਮਹਿਤਾਬ ਸਿੰਘ ਨੇ ਚਿੱਠੀ ਪੜ੍ਹ ਕੇ ਆਖਿਆ ਕਿ ਇਸ ਚਿੱਠੀ ਦੇ ਵਿਚ ਤਾਂ ਕੋਈ ਨਵੀਂ ਗੱਲ ਨਹੀਂ। ਪਰ ਇਸ ਚਿੱਠੀ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਗਵਰਨਮੈਂਟ ਪੰਜਾਬ ਹੁਣ ਤੁਹਾਡੀ ਬੁਰਛਾਗਰਦੀ ਨੂੰ ਛੇਤੀ ਰੋਕ ਦੇਵੇਗੀ। ਕੁਝ ਗੱਲਬਾਤ ਕਰ ਕੇ ਥੋੜ੍ਹੇ ਚਿਰ ਬਾਅਦ ਸ੍ਰੀ ਮਾਨ ਕਰਤਾਰ ਸਿੰਘ ਝੱਬਰ ਨੂੰ ਅਲਹਿਦਾ ਕਰ ਕੇ ਆਖਿਆ ਕਿ ਤੁਸੀਂ ਅੱਜ-ਕਲ੍ਹ ਕਿਸ ਗੁਰਦੁਆਰੇ 'ਤੇ ਕਬਜ਼ਾ ਕਰਨਾ ਚਾਹੁੰਦੇ ਹੋ। ਝੱਬਰ ਨੇ ਉੱਤਰ ਵਿਚ ਦੱਸਿਆ ਕਿ ਹਾਫਜ਼ਾਬਾਦ ਪਾਸ ਇਕ ਗੁਰਦੁਆਰਾ ਦਸਮੀ ਪਾਤਸ਼ਾਹੀ ਕੀ ਬਖਸ਼ਸ਼ ਦਾ ਹੈ, ਉਸ 'ਤੇ ਕਬਜ਼ਾ ਕਰਨ ਦੀਆਂ ਤਿਆਰੀਆਂ ਸਾਡਾ ਜਥਾ ਕਰ ਰਿਹਾ ਹੈ।

* * *

# ਨਨਕਾਣੇ ਸਾਹਿਬ 'ਤੇ ਕਬਜ਼ੇ ਦੀਆਂ ਤਿਆਰੀਆਂ

ਸ. ਬ. ਸ. ਮਹਿਤਾਬ ਸਿੰਘ ਜੀ ਨੇ ਆਖਿਆ ਕਿ ਭਾਈ ਸਾਹਿਬ, ਅਗਰ ਆਪ ਸਾਰੇ ਹਿੰਦੁਸਤਾਨ ਦੇ ਗੁਰਦੁਆਰੇ ਲੈ ਲਵੋ, ਤਾਂ ਮੇਰੇ ਖ਼ਿਆਲ ਵਿਚ ਕੋਈ ਕਾਮਯਾਬੀ ਨਹੀਂ ਪਰ ਜੇ ਤੁਸੀਂ ਇਕ ਨਨਕਾਣੇ ਸਾਹਿਬ 'ਤੇ ਕਬਜ਼ਾ ਕਰ ਲਵੋ, ਤਾਂ ਸਾਡੀ ਕੌਮ ਦੀਆਂ ਪਤਾਲ ਜੜ੍ਹਾਂ ਲੱਗ ਜਾਣਗੀਆਂ ਸਾਡੀ ਕੌਮ ਬਣ ਜਾਵੇਗੀ। ਉੱਤਰ ਵਿਚ ਭਾਈ ਕਰਤਾਰ ਸਿੰਘ ਜੀ ਝੱਬਰ ਨੇ ਆਖਿਆ ਕਿ ਚੰਗਾ ਇਸੇ ਤਰ੍ਹਾਂ ਹੀ ਸਹੀ। ਅਸੀਂ ਅੱਜ ਤੋਂ ਨਨਕਾਣੇ ਸਾਹਿਬ ਵਾਸਤੇ ਤਿਆਰੀ ਕਰ ਦੇਵਾਂਗੇ ਪਰ ਆਪ ਨੂੰ ਪਤਾ ਹੈ ਕਿ ਨਨਕਾਣੇ ਸਾਹਿਬ ਦਾ ਮਹੰਤ ਬਹੁਤ ਬੜਾ ਬਦਮਾਸ਼ ਹੈ ਤੇ ਉਹ ਬੜਾ ਭਾਰੀ ਮੁਕਾਬਲਾ ਕਰਨ ਲਈ ਤਿਆਰੀ ਕਰ ਰਿਹਾ ਹੈ। ਮੇਰਾ ਇਹ ਯਕੀਨ ਹੈ ਕਿ ਨਨਕਾਣੇ ਸਾਹਿਬ ਗਿਆਂ, ਸਾਡੇ ਨਾਲ ਮੁਕਾਬਲਾ ਜ਼ਰੂਰ ਹੋਵੇਗਾ। ਅਸੀਂ ਤਾਂ ਛੇਤੀ ਨਨਕਾਣੇ ਸਾਹਿਬ ਪੁੱਜਾਂਗੇ। ਦੱਸੋ ਜੇ ਸਾਨੂੰ ਕੋਈ ਮੁਸੀਬਤ ਪੈ ਗਈ, ਤਾਂ ਕੀ ਇਮਦਾਦ ਕਰੋਗੇ ? ਸਰਦਾਰ ਬਹਾਦਰ ਜੀ ਨੇ ਆਖਿਆ ਕਿ ਮੈਂ ਸੁਣਦੇ ਸਾਰ ਨਨਕਾਣੇ ਸਾਹਿਬ ਪੁੱਜਾਂਗਾ ਤੇ ਜੇ ਆਪ ਨੂੰ ਕੋਈ ਬਿਪਤਾ ਪੈ ਗਈ, ਤਾਂ ਮੈਂ ਹਰ ਤਰ੍ਹਾਂ ਨਾਲ ਸਹਾਇਤਾ ਕਰਾਂਗਾ। ਰੁਪੈ ਲਾਉਣ ਦੀ ਜੇ ਲੋੜ ਪਈ, ਤਾਂ ੪੦ ਹਜ਼ਾਰ ਰੁਪਿਆ ਲਾਵਾਂਗਾ ਤੇ ਜੇ ਵਕਾਲਤ ਦੀ ਲੋੜ ਪਈ, ਤਾਂ ਮੈਨੂੰ ਭਾਵੇਂ ਅਸਤੀਫ਼ਾ ਦੇਣਾ ਪਵੇ, ਸਰਕਾਰੀ ਕੰਮ ਛੱਡ ਕੇ ਆਪ ਦੀ ਇਮਦਾਦ ਕਰਾਂਗਾ। ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਝੱਬਰ ਤੇ ਸ੍ਰੀ ਮਾਨ ਸ. ਬ. ਮਹਿਤਾਬ ਸਿੰਘ ਜੀ ਨੇ, ਦੋਨਾਂ ਨੇ ਆਪਸ ਵਿਚ ਬਚਨ ਲੈ ਲੀਤੇ। ਝੱਬਰ ਜੀ ਵਾਪਸ ਸੱਚੇ ਸੌਦੇ ਆਏ ਤੇ ਨਨਕਾਣੇ ਸਾਹਿਬ 'ਤੇ ਕਬਜ਼ਾ ਕਰਨ ਲਈ ਗੁਰਮਤਾ ਪੇਸ਼ ਕੀਤਾ ਜੋ ਪਾਸ ਹੋਇਆ। ਤੀਜੇ ਕੁ ਦਿਨ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਸ੍ਰੀ ਅਕਾਲ ਤਖ਼ਤ ਸੀ। ਆਪਣੇ ਜਥੇ ਵੱਲੋਂ ਝੱਬਰ ਜੀ ਨੇ ਸ਼੍ਰੋਮਣੀ ਕਮੇਟੀ ਪਾਸੋਂ ਗੁਰਦੁਆਰਾ ਨਨਕਾਣੇ ਸਾਹਿਬ 'ਤੇ ਕਬਜ਼ਾ ਕਰਨ ਲਈ ਆਗਿਆ ਮੰਗੀ। ਆਗਿਆ ਮੰਗਣ ਵੇਲੇ ਝੱਬਰ ਜੀ ਨੇ ੭ ਮਿੰਟ ਤਕਰੀਰ ਕੀਤੀ। ਇਸ ਵਿਚ ਮਹੰਤ ਦੀ ਬਦਚਲਨੀ ਦਸਦਿਆਂ ਹੋਇਆ, ਇਕ ਪੰਥਕ ਪ੍ਰੇਮੀ ਦੀ ੧੩ ਸਾਲ ਦੀ ਲੜਕੀ ਦਾ ਸਤਿ ਭੰਗ ਗੁਰਦੁਆਰੇ ਦੇ ਅੰਦਰ ਹੋਣਾ, ੪ ਦਿਨ ਇਸ ਕੰਨਿਆਂ ਨੂੰ ਲਹੂ ਜਾਰੀ ਰਹਿਣਾ ਤੇ ਮਹੰਤ ਨੇ ਇਸ ਨੂੰ ਜਬਰਨ ਬੈਠਕ ਵਿਚ ਰੱਖਣਾ; ਦੂਜਾ, ਜੜ੍ਹਾਂ ਵਾਲੇ ਇਲਾਕੇ ਦੀਆਂ ੬ ਔਰਤਾਂ ਸੰਨ ੧੯੨੦ ਵਿਚ ਭਾਦੋਂ ਦੀ ਮੱਸਿਆ ਨੂੰ ਜਨਮ ਅਸਥਾਨ ਦੁੱਧ ਲੈ ਕੇ ਆਈਆਂ, ਦਾ ਗੁਰਦੁਆਰੇ ਦੇ ਮਕਾਨ ਵਿਚ ਇਕ ਰਾਤ, ਵਿਚ ਇਕ ਵਕਤ, ਵਿਚ ਸਤਿ ਭੰਗ ਹੋਣਾ ਬਿਆਨ ਕੀਤਾ। ਇਹ ਤਕਰੀਰ ਸੁਣ ਕੇ ਸਾਰੇ ਮੈਂਬਰਾਂ ਦੇ ਦਿਲ ਹਿੱਲ ਗਏ। ਕਈਆਂ ਦੇ ਨੇਤਰਾਂ ਵਿੱਚੋਂ ਛਮ-ਛਮ

ਆਂਸੂ ਗਿਰੇ। ਖ਼ਾਸ ਕਰਕੇ ਸ. ਨਿਹਾਲ ਸਿੰਘ ਜੀ ਛਤਰੀਆਂ ਵਾਲੇ ਜੱਜ ਹਾਈ ਕੋਰਟ ਪਟਿਆਲਾ ਨੂੰ ਬੜੀ ਚੋਟ ਲੱਗੀ। ਝੱਬਰ ਜੀ ਦੇ ਬਾਅਦ ਆਪ ਬੋਲੇ ਤੇ ਕਹਿਣ ਲੱਗੇ, "ਹਾਏ! ਨਨਕਾਣੇ ਸਾਹਿਬ ਮਹੰਤ ਏਡਾ ਬਦਮਾਸ਼ ਹੈ। ਗੁਰੂ ਨਾਨਕ ਸਾਹਿਬ ਦੇ ਗੁਰਦੁਆਰੇ ਵਿਚ ਐਡੇ-ਐਡੇ ਘੋਰ ਪਾਪ ਹੁੰਦੇ ਹਨ! ਨਨਕਾਣੇ ਸਾਹਿਬ ਦੇ ਬਦਮਾਸ਼ ਮਹੰਤ ਨੂੰ ਕੱਢਣ ਲਈ ਅਸੀਂ ਭੀ ਆਪ ਦੇ ਨਾਲ ਚੱਲਾਂਗੇ। ਇਕ ਦਿਨ ਨਿਯਤ ਕੀਤਾ ਜਾਵੇ ਅਤੇ ਸਰਕਾਰ ਪੰਜਾਬ, ਰਾਜੇ, ਮਹਾਰਾਜੇ ਤੇ ਪੰਥ ਨੂੰ ਪ੍ਰਗਟ ਕੀਤਾ ਜਾਵੇ। ਸੋ ਕਮੇਟੀ ਵਿਚ ਇਸ ਤਰ੍ਹਾਂ ਪਾਸ ਹੋਇਆ ਤੇ ੪,੫ ਤੇ ੬-੩-੨੧ ਨੂੰ ਖਾਲਸਾ ਪੰਥ ਦੇ ਇਕੱਠ ਸਿਰਲੇਖ ਹੇਠ ਕਮੇਟੀ ਵੱਲੋਂ ਐਲਾਨ ਇਸ਼ਤਿਹਾਰ ਵਿਚ ਛਾਪ ਕੇ ਵੰਡ ਦਿੱਤਾ ਗਿਆ। ਏਧਰ ਅਕਾਲੀ ਦਲ ਸੱਚਾ ਸੌਦਾ ਵੱਲੋਂ ਉਨ੍ਹਾਂ ਅਕਾਲੀਆਂ ਦੀ ਡਿਊਟੀ ਬਿਜਲਾ ਸਿੰਘ ਦਾ ਕੰਮ ਕਰਨ ਲਈ ਲਾਈ ਗਈ। ਇਕ ਤਾਂ ਹਰ ਵਕਤ ਮਹੰਤ ਦੀਆਂ ਕਾਰਵਾਈਆਂ 'ਤੇ ਨਿਗਰਾਨੀ ਰੱਖਦਾ ਸੀ ਤੇ ਦੋ ਸਿੰਘ ਕਿਸੇ ਭੇਸ ਵਿਚ ਨਨਕਾਣੇ ਸਾਹਿਬ ਰਹਿੰਦੇ ਸਨ। ਇਨ੍ਹਾਂ ਦੋਨਾਂ ਵਿੱਚੋਂ ਇਕ ਭਾਈ ਵਰਿਆਮ ਸਿੰਘ ਜੀ ਸ਼ਹੀਦ ਸੀ ਤੇ ਭਾਈ ਦਲੀਪ ਸਿੰਘ ਜੀ ਸਾਹੋਵਾਲੀਆ ਦੇ ਨਾਲ ਜਨਮ ਅਸਥਾਨ ਦੇ ਦਰਸ਼ਨੀ ਦਰਵਾਜ਼ੇ ਅੱਗੇ ਸ਼ਹੀਦ ਹੋ ਕੇ ਭੱਠੀ ਵਿਚ ਜਲਾਇਆ ਗਿਆ ਹੈ। ਏਧਰ ਐਲਾਨ ਪੜ੍ਹ ਕੇ ਮਹੰਤ ਨਰਾਇਨ ਦਾਸ ਦਾ ਦਿਲ ਕੰਬ ਗਿਆ। ਇਸ ਨੇ ਸੁੰਦਰ ਦਾਸ ਸਿਆਲਕੋਟੀ ਤੇ ਹਰੀਦਾਸ ਨੂੰ ਸੱਚੇ ਸੌਦੇ ਭਾਈ ਕਰਤਾਰ ਸਿੰਘ ਜੀ ਦੇ ਪਾਸ ਘੱਲਿਆ ਕਿ ਮੇਰੀ ਪੰਥ ਨਾਲ ਸੁਲਾਹ ਕਰਾ ਦਿਉ ਤਾਂ ਮੈਂ ਸੁਲਾਹ ਕਰਨ ਲਈ ਤਿਆਰ ਹਾਂ। ਤੀਜੇ ਕੁ ਦਿਨ ਸ਼੍ਰੋਮਣੀ ਕਮੇਟੀ ਦੀ ਇਕੱਤ੍ਰਤਾ ਸੀ। ਅਕਾਲ ਤਖ਼ਤ ਅੱਪੜ ਕੇ ਝੱਬਰ ਜੀ ਨੇ ਪੇਸ਼ ਕੀਤਾ ਕਿ ਨਨਕਾਣੇ ਸਾਹਿਬ ਦਾ ਮਹੰਤ ਪੰਥ ਨਾਲ ਸੁਲਾਹ ਕਰਨੀ ਚਾਹੁੰਦਾ ਹੈ। ਮਹੰਤ ਨਾਲ ਗੱਲਬਾਤ ਕਰਨ ਲਈ ਪੰਜ ਸਿੰਘ—ਬਾਬਾ ਕੇਹਰ ਸਿੰਘ ਪੱਟੀ, ਸ੍ਰੀ ਮਾਨ ਭਾਈ ਜੋਧ ਸਿੰਘ ਪ੍ਰਿੰਸੀਪਲ, ਮਾਸਟਰ ਤਾਰਾ ਸਿੰਘ ਲਾਇਲਪੁਰ, ਸ. ਬੂਟਾ ਸਿੰਘ ਵਕੀਲ ਸ਼ੇਖੂਪੁਰਾ ਭਾਈ ਕਰਤਾਰ ਸਿੰਘ ਝੱਬਰ ਮੁਕੱਰਰ ਕੀਤੇ ਗਏ ਤੇ ਮਹੰਤ ਨੂੰ ਸੱਚੇ ਸੌਦੇ ੭,੮ ਤੇ ੯-੨-੨੧ ਨੂੰ ਗੁਰੂ ਨਾਨਕ ਜੀ ਦੇ ਸੱਚਾ ਸੌਦਾ ਕਰਨ ਦੀ ਯਾਦਗਾਰ ਵਿਚ ਸੱਚੇ ਸੌਦੇ ਜੋੜ ਮੇਲਾ ਸੀ, ਏਥੇ ਮਹੰਤ ਨੂੰ ਬੁਲਾਇਆ ਗਿਆ, ਇਸ ਵੇਲੇ ਹੇਠਾਂ ਸੁੰਦਰ ਦਾਸ ਤੇ ਹਰੀ ਦਾਸ ਮੌਜੂਦ ਸਨ। ਇਨ੍ਹਾਂ ਨੂੰ ਕਮੇਟੀ ਦਾ ਹੁਕਮ ਸੁਣਾਇਆ ਗਿਆ।

☆ ☆ ☆

# ਸ੍ਰੀ ਤਰਨ ਤਾਰਨ

ਏਸੇ ਦਿਨ ਅਕਾਲ ਤਖ਼ਤ ਦੀ ਤੀਜੀ ਛੱਤ 'ਤੇ ਕਮੇਟੀ ਹੋ ਰਹੀ ਸੀ ਤੇ ਹੇਠਾਂ ਭਾਈ ਸੰਤ ਸਿੰਘ ਸਕੱਤਰ ਸਿੰਘ ਸਭਾ ਤਰਨ ਤਾਰਨ ਦੀ ਸਿੰਘਣੀ ਨੇ, ਹੇਠਾਂ ਅਕਾਲੀਆਂ ਦਾ ਦੀਵਾਨ ਸਜਿਆ ਹੋਇਆ ਸੀ, ਦੀਵਾਨ ਵਿਚ ਤਰਨ ਤਾਰਨ ਦੇ ਪੁਜਾਰੀਆਂ ਦੇ ਅੱਤਿਆਚਾਰ ਖੜ੍ਹੇ ਹੋ ਕੇ ਦੱਸੇ। ਦੱਸਿਆ ਕਿ ਮੈਂ ਅੱਜ ਕਸੂਰ ਦੇ ਬ੍ਰਾਹਮਣ ਵਾਕਰ ਪੰਥ ਅੱਗੇ ਪੁਕਾਰ ਕਰਦੀ ਹਾਂ। ਮੇਰੀ ਲੜਕੀ ਜੋ ੭ ਸਾਲ ਦੀ ਹੈ, ਗੁਰਦੁਆਰੇ ਗਈ। ਪੁਜਾਰੀਆਂ ਨੇ, ਇਕ ਪੁਜਾਰੀ ਨੇ ਮੇਰੀ ਲੜਕੀ ਨੂੰ ਭਾਬੀ ਆਖਿਆ, ਮੇਰੇ ਬੱਚੇ ਨੂੰ ਗਲ ਨਾਲ ਪੱਥਰ ਬੰਨ੍ਹ ਕੇ ਸ੍ਰੀ ਤਰਨ ਤਾਰਨ ਦੇ ਸਰੋਵਰ ਵਿਚ, ਜਿਥੇ ਲੋਕ ਮੱਸਿਆ ਸੁੱਖ ਕੇ ਬੇਔਲਾਦ ਵਾਲੇ ਪੁੱਤਰਾਂ ਵਾਲੇ ਬਣਦੇ ਹਨ, ਮੇਰਾ ਪੁੱਤਰ ਡੋਬ ਕੇ ਮਾਰ ਦਿੱਤਾ ਹੈ। ਤਰਨ ਤਾਰਨ ਦੇ ਇਕ ਰਈਸ ਹਿੰਦੂ ਦੀ ੧੭ ਸਾਲ ਦੀ ਕੰਨਯਾ, ਜੋ ਗੁਰਦੁਆਰੇ ਮੱਥਾ ਟੇਕਣ ਗਈ ਸੀ, ਗੁਰਦੁਆਰੇ ਵਿਚ ਉਸ ਦਾ ਸਤ ਭੰਗ ਕਰਨ ਲਈ ਇਕ ਪੁਜਾਰੀ ਨੇ ਉਸ ਨੂੰ ਪਕੜਿਆ, ਜੋ ਆਪਣੀ ਹਿੰਮਤ ਨਾਲ ਬਚੀ। ਸ਼ਹਿਰ ਦੀਆਂ ਸ਼ਰੀਫ ਔਰਤਾਂ ਨੇ ਡਰਦਿਆਂ ਗੁਰਦੁਆਰੇ ਜਾਣਾ ਛੱਡ ਦਿੱਤਾ ਹੈ। ਬਾਹਰੋਂ ਆਈਆਂ ਸੰਗਤਾਂ ਦੀ ਨਹਾਇਤ ਬੇਅਦਬੀ ਤੇ ਹੱਤਕ ਕੀਤੀ ਜਾਂਦੀ ਹੈ। ਹਰ ਮੱਸਿਆ ਦੀ ਮੱਸਿਆ ਕਿਸੇ ਨ ਕਿਸੇ ਸਿੱਖ ਨੂੰ ਬੇਪਤ ਕੀਤਾ ਜਾਂਦਾ ਹੈ। ਖ਼ਾਸ ਕਰਕੇ ਇਸ ਵੇਲੇ ਕਾਲੀ ਪੱਗ ਵਾਲਾ ਕੋਈ ਸਿੱਖ ਗੁਰਦੁਆਰੇ ਮੱਥਾ ਨਹੀਂ ਟੇਕ ਸਕਦਾ। ਅਸੀਂ ਬੜੇ ਦੁਖੀ ਹਾਂ। ਪੰਥ ਤਰਨ ਤਾਰਨ ਦੇ ਬਦਮਾਸ਼ ਪੁਜਾਰੀਆਂ ਦੀ ਛੇਤੀ ਸੋਧ ਕਰੇ।

ਇਸ ਬੀਬੀ ਦੀ ਇਹ ਦਿਲ ਹਿਲਾ ਦੇਣ ਵਾਲੀ ਤਕਰੀਰ ਸੁਣ ਕੇ ਅਕਾਲੀ ਸਿੰਘਾਂ ਨੇ ਤਰਨ ਤਾਰਨ ਗੁਰਦੁਆਰੇ 'ਤੇ ਕਬਜ਼ਾ ਕਰਨ ਲਈ ਕਮੇਟੀ ਦੇ ਬਿਨਾਂ ਪੁੱਛੇ ਹੀ ਅਰਦਾਸਾ ਸੋਧ ਦਿੱਤਾ। ੨੬-੧-੨੧ ਨੂੰ ਸਵੇਰੇ ੭ ਵਜੇ ਗੱਡੀ ਤੋਂ ਉਤਰ ਕੇ ਜਥਾ ਗੁਰਦੁਆਰੇ ਪਹੁੰਚ ਗਿਆ। ਇਸ ਜਥੇ ਵਿਚ ਸੈਂਟਰ ਮਾਝਾ ਦੀਵਾਨ ਤੇ ਸੱਚਾ ਸੌਦਾ ਦੇ ਅਕਾਲੀ ਕੁਝ ਹੋਰ ਜਥਿਆਂ ਦੇ ਭੀ ਸ਼ਾਮਲ ਸਨ। ਆਸਾ ਦੀ ਵਾਰ ਦੇ ਬਾਅਦ ਭਾਈ ਕਰਤਾਰ ਸਿੰਘ ਜੀ ਝੱਬਰ ਨੇ ੫ ਸ਼ਰਤਾਂ ਪੁਜਾਰੀਆਂ ਦੇ ਪੇਸ਼ ਕੀਤੀਆਂ। ਸਾਰਾ ਦਿਨ ਸਮਝੌਤਾ ਹੁੰਦਾ ਰਿਹਾ। ਸੰਧਿਆ ਵੇਲੇ ਰਾਤ ਨੂੰ ੮ ਵਜੇ ਅਚਾਨਕ ਹੀ ਝੰਡੇ ਬੁੰਗੇ ਦੇ ਨਾਲ ਦੇ ਪੁਜਾਰੀ ਦੇ ਕੋਠੇ ਤੋਂ ਲੱਗੇ ਹੋਏ ਦੀਵਾਨ ਵਿਚ ਤੇ ਦਰਬਾਰ ਸਾਹਿਬ ਦੀ ਪ੍ਰਕਰਮਾ ਵਿਚ ਗੋਲੇ ਪੈਣੇ ਸ਼ੁਰੂ ਹੋਏ। ਬੰਬਾਂ ਦਾ ਸ਼ੱਕ ਕਰਕੇ ਇਕ ਵੇਰ ਸਭ ਸੰਗਤ ਖਿਲਰ ਗਈ। ਏਧਰ ਪੁਜਾਰੀਆਂ ਨੇ ਪਿੰਡਾਂ ਵਿੱਚੋਂ ਲੁੱਚੇ ਬੁਲਾ ਕੇ ਸਮੇਤ ਛਵ੍ਹੀ ਗੰਡਾਸਿਆਂ ਲਈ ਅੰਦਰ ਬੈਠਾ ਹੋਇਆ ਸੀ। ਗੋਲਿਆਂ ਦੇ ਨਾਲ ਪੁਜਾਰੀਆਂ ਅੰਦਰ ਬੈਠੇ ਅਕਾਲੀਆਂ ਨੂੰ ਮਾਰਨਾ ਸ਼ੁਰੂ ਕੀਤਾ। ਚੰਦ ਮਿੰਟ ਵਿਚ ਕਈ ਅਕਾਲੀ ਤੇ ਪੁਜਾਰੀ ਫੱਟੜ ਹੋ ਗਏ। ਅਗਲੇ ਭਲਕ ਭਾਈ ਹਜ਼ਾਰਾ

ਸਿੰਘ ਤੇ ਹੁਕਮ ਸਿੰਘ ਚੜ੍ਹਾਈ ਕਰ ਗਏ। ਦਿਨ ਚੜ੍ਹਦੇ ਨਾਲ ਵੱਡੇ-ਵੱਡੇ ਹਾਕਮ ਭੀ ਆ ਗਏ ਤੇ ਕਾਂਗਰਸ ਵਾਲੇ ਭੀ ਆ ਨਿਕਲੇ। ਅਕਾਲੀਆਂ ਨੇ ਕਾਂਗਰਸ ਦੇ ਕਹਿਣ ਤੋਂ ਮੁਕੱਦਮਾ ਕਰਨੋਂ ਨਾਂਹ ਕਰ ਦਿੱਤੀ। ਨਾ-ਮਿਲਵਰਤਨ ਕਰ ਦਿੱਤਾ। ਗੁਰਦੁਆਰੇ 'ਤੇ ਪੰਥ ਦਾ ਕਬਜ਼ਾ ਹੋ ਗਿਆ। ਸਾਡੇ ਜਥੇ ਦੇ ਕੁਝ ਸਿੰਘ ਫੱਟੜ ਹੋਏ ਜੋ ਡਾਕਟਰ ਦੇ ਸਾਹਮਣੇ ਕੋਈ ਭੀ ਨਾ ਗਿਆ। ਇਸ ਵਿਚ ਸੁੱਚਾ ਸਿੰਘ ਚੱਕ ਗੁਰਦਾਸ ਵਾਲੇ ਨੂੰ ਹੱਥ ਦੇ ਅੰਗੂਠੇ ਦੇ ਕੋਲ ਛਵ੍ਹੀ ਲੱਗੀ ਤੇ ਭਾਈ ਟਹਿਲ ਸਿੰਘ ਸ਼ਹੀਦ ਦੇ ਨੱਕ 'ਤੇ ਇਕ ਛਵ੍ਹੀ ਲੱਗੀ। ਜ਼ਖਮ ਹੋਇਆ।

੨੯-੧-੨੧ ਨੂੰ ਕਰਤਾਰ ਸਿੰਘ ਜੀ ਝੱਬਰ ਤਰਨ ਤਾਰਨ ਤੋਂ ਜਥੇ ਚੱਲ ਕੇ ਗੁਰੂ ਕੇ ਬਾਗ ਦੋ ਵਜੇ ਪੁੱਜੇ ਤੇ ਅੱਗੇ ਹੋਰ ਇਲਾਕੇ ਦੇ ਸਿੰਘ ਇਕੱਠੇ ਹੋਏ-ਹੋਏ ਸੀ। ਝੱਬਰ ਜੀ ਨੇ ਜਾਂਦਿਆਂ ਗੁਰਦੁਆਰੇ ਵਿੱਚੋਂ ਜੋ ਸਾਧੂ ਪੁਜਾਰੀ ਬੈਠੇ ਸੀ, ਇਨ੍ਹਾਂ ਨੂੰ ਬਾਹਰ ਕੱਢ ਦਿੱਤਾ ਤੇ ਗੁਰਦੁਆਰੇ 'ਤੇ ਕਬਜ਼ਾ ਕਰ ਲੀਤਾ। ੩ ਵਜੇ ਸ. ਦਾਨ ਸਿੰਘ ਤੇ ਅਮਰ ਸਿੰਘ ਝਬਾਲੀਆ ਆਏ। ਝੱਬਰ ਜੀ ਮਹੰਤ ਸੁੰਦਰ ਦਾਸ ਨੂੰ ਲੰਗਰ ਵਾਲੇ ਮਕਾਨਾਂ ਵਿੱਚੋਂ ਕੱਢ ਕੇ ਕਬਜ਼ਾ ਕਰਨ ਲੱਗੇ ਸੀ ਪਰ ਸ: ਅਮਰ ਸਿੰਘ ਝਬਾਲੀਏ ਨੇ ਆਖਿਆ ਕਿ ਮੈਨੂੰ ਮਹੰਤ ਦਾ ਆਦਮੀ ਸੱਦਣ ਗਿਆ ਸੀ; ਮਹੰਤ ਸੁੰਦਰ ਦਾਸ ਸੁਲਾਹ ਕਰਨੀ ਚਾਹੁੰਦਾ ਹੈ। ਅਸੀਂ ਜੁੰਮੇਵਾਰ ਹਾਂ; ਤੁਸੀਂ ਮਹੰਤ ਨੂੰ ਕੁਝ ਨਾ ਕਹੋ। ਅਗਲੇ ਭਲਕ ਝੱਬਰ ਜੀ ਨੇ ਸੰਗਤ ਵਿਚ ਲੈਕਚਰ ਦਿੰਦੇ ਹੋਏ ਆਖਿਆ ਕਿ ਖਾਲਸਾ ਜੀ, ਮਹੰਤ ਨਾਲ ਇਸ ਵੇਲੇ ਕੋਈ ਸੁਲਾਹ ਦੀ ਗੱਲਬਾਤ ਨਾ ਕਰੋ। ਫੌਰਨ ਇਸ ਨੂੰ ਗੁਰਦੁਆਰੇ ਦੀ ਹਦੂਦ ਤੋਂ ਬੰਨੇ ਕਰੋ। ਜੇ ਇਸ ਨੇ ਸੁਲਾਹ ਕਰਨੀ ਹੈ, ਤਾਂ ਅੰਮ੍ਰਿਤਸਰ ਕਮੇਟੀ ਨਾਲ ਜਾ ਕੇ ਫੈਸਲਾ ਕਰੇ ਪਰ ਸ. ਅਮਰ ਸਿੰਘ ਝਬਾਲੀਏ ਨੇ ਕੁਝ ਤੈਸ਼ ਵਿਚ ਆ ਕੇ ਝੱਬਰ ਜੀ ਨੂੰ ਆਖਿਆ, ਭਾਈ ਸਾਹਿਬ ਜੀ, ਕੀ ਵਜਾਹ, ਤੁਸੀਂ ਸਾਡੀ ਗੱਲ ਨਹੀਂ ਮੰਨਦੇ? ਸਾਡਾ ਇਹ ਇਲਾਕਾ ਹੈ, ਅਸੀਂ ਜ਼ੁਮੇਵਾਰ ਹਾਂ। ਮਹੰਤ ਲਿਖ ਕੇ ਦਿੰਦਾ ਹੈ। ਹਾਲਾ ਤੁਸੀਂ ਲਿਖ ਕੇ ਲੈ ਜਾਵੋ। ਕਮੇਟੀ ਨਾਲ ਭੀ ਅਸੀਂ ਗੱਲਬਾਤ ਕਰ ਲਵਾਂਗੇ। ਥੋੜ੍ਹੇ ਚਿਰ ਬਾਅਦ ਇਕ ਕਾਗਜ਼ ਲਿਖ ਕੇ ਮਹੰਤ ਲੈ ਆਇਆ, ਜੋ ਸੰਗਤ ਵਿਚ ਸੁਣਾਇਆ ਗਿਆ। ਇਲਾਕੇ ਦੇ ਪਿੰਡਾਂ ਵਿੱਚੋਂ ਚੋਣਵੇਂ ਸਿੱਖਾਂ ਦੀ ਇਕ ਲੋਕਲ ਕਮੇਟੀ ਗੁਰਦੁਆਰੇ ਦੀ ਸੇਵਾ ਕਰਨ ਲਈ ਬਣਾਈ ਗਈ। ਇਸ ਦੇ ਪ੍ਰਧਾਨ ਸ. ਦਾਨ ਸਿੰਘ ਜੀ ਵਿਛੋਆ ਨਿਵਾਸੀ ਬਣਾਏ ਗਏ। ਝੱਬਰ ਜੀ ਜਥਾ ਲੈ ਕੇ ਵਾਪਸ ਹੋ ਆਏ।

ਏਧਰ ਪਿੱਛੇ ਸੱਚੇ ਸੌਦੇ ਦਾ ਜਥਾ ਬਾਕੀ ਸਿੰਘਾਂ ਨੂੰ ਨਾਲ ਲੈ ਕੇ ਭਾਈ ਲੱਖਾ ਸਿੰਘ ਜੀ ਕੁਰਲਕੇ ਵਾਲੇ ਸ਼ੇਖੂਪੁਰੇ ਗੁਰਦੁਆਰੇ ਮਹਾਰਾਣੀ ਨਰੈਣ ਵਿਖੇ ਜਥਾ ਲੈ ਕੇ ਜਾ ਬੈਠਾ ਤੇ ਝੱਬਰ ਜੀ ਨੂੰ ਤਰਨ ਤਾਰਨ ਲਿਆਉਣ ਲਈ ਇਕ ਸਿੰਘ ਗਿਆ ਜੋ ਰਾਤੋ-ਰਾਤ ਸ਼ੇਖੂਪੁਰੇ ਪੁੱਜਾ। ਮਹੰਤ ਜੀਊਨ ਦਾਸ ਨੇ ਕਮੇਟੀ ਦੇ ਸਪੁਰਦ ਗੁਰਦੁਆਰਾ ਕਰਨ ਦਾ ਇਕਰਾਰਨਾਮਾ ਲਿਖ ਦਿੱਤਾ। ਇਕ ਲੋਕਲ ਕਮੇਟੀ ਬਣਾਈ ਗਈ। ਅਗਲੇ ਦਿਨ ਝੱਬਰ ਜੀ ਗੁਰੂ ਕੇ ਬਾਗ ਜਾਣ ਲਈ ਚਲੇ ਗਏ।

✡ ✡ ✡

## ਕੇਰ ਸਾਹਿਬ ਤੇ ਮਾਲੀ ਕੇ ਗੁਰਦੁਆਰੇ 'ਤੇ ਕਬਜ਼ਾ

੭, ੮ ਤੇ ੯-੨-੨੧ ਨੂੰ ਸੱਚੇ ਸੌਦੇ ਜੋੜ ਮੇਲਾ ਹੋਇਆ। ਇਸ ਜੋੜ ਮੇਲੇ 'ਤੇ ਨਨਕਾਣੇ ਸਾਹਿਬ ਦੇ ਸ਼ਹੀਦਾਂ ਦੇ ਜਥੇਦਾਰ ਸ੍ਰੀ ਮਾਨ ਭਾਈ ਲਛਮਨ ਸਿੰਘ, ਦਲੀਪ ਸਿੰਘ, ਟਹਿਲ ਸਿੰਘ ਸ਼ਾਮਲ ਸਨ। ਤੀਜੇ ਦਿਨ ਮੰਗਲ ਸਿੰਘ ਕੂਕਾ ਦੀਵਾਨ ਵਿਚ ਜੋ ਮਹੰਤ ਨਰਾਇਣ ਦਾਸ ਪਾਸੋਂ ੨੫੦ ਰੁਪੈ ਮਾਹਵਾਰ ਤਨਖ਼ਾਹ ਏਸੇ ਗੱਲ ਦੀ ਲੈਂਦਾ ਸੀ, ਮਹੰਤ ਦੀ ਹਮਾਇਤ ਵਿਚ ਬੋਲਿਆ ਪਰ ਅਕਾਲੀਆਂ ਨੇ ਇਸ ਨੂੰ ਇਕ ਗੱਲ ਨਾ ਕਰਨ ਦਿੱਤੀ। ਉਸੇ ਵੇਲੇ ਦੀਵਾਨ ਵਿੱਚੋਂ ਕੱਢ ਦਿੱਤਾ। ੩ ਵਜੇ ਮਹੰਤ ਦੇ ਘੱਲੇ ਹੋਏ ਸ. ਸਾਹਿਬ ਸਿੰਘ ਜੀ ਮਾਨ ਤੇ ਦੇਵੀ ਦਿਆਲ ਛਾਬੜਾ ਸੱਚੇ ਸੌਦੇ ਆਏ ਤੇ ਇਨ੍ਹਾਂ ਮਹੰਤ ਦਾ ਸੁਨੇਹਾ ਦਿੱਤਾ ਕਿ ਮੈਂ ਸੱਚੇ ਸੌਦੇ ਇਸ ਵਾਸਤੇ ਨਹੀਂ ਆਇਆ ਕਿ ਮੈਨੂੰ ਸ਼ੱਕ ਹੈ ਕਿ ਮੈਨੂੰ ਕਿਤੇ ਅਕਾਲੀ ਪਕੜ ਨਾ ਲੈਣ। ਸਵੇਰ ਦੇ ਸੁੰਦਰ ਦਾਸ ਤੇ ਹਰੀ ਦਾਸ ਭੀ ਆਏ ਹੋਏ ਸੀ। ਬਹੁਤ ਸਾਰੀ ਗੱਲਬਾਤ ਦੇ ਬਾਅਦ ਫੈਸਲਾ ਹੋਇਆ। ੧੪-੨-੨੧ ਨੂੰ ਸ਼ੇਖ਼ੂਪੁਰੇ ਇਕੱਠ ਹੋਵੇ। ਮਹੰਤ ਸ਼ੇਖ਼ੂਪੁਰੇ ਆਵੇਗਾ। ਦੂਜੇ ਪਾਸੇ ਮਹੰਤ ਨੇ ਸਾਡੇ ਜੋੜ ਮੇਲੇ ਦੇ ਦਿਨਾਂ ਤੇ ਮਾਝੇ ਦੇ ਬਦਮਾਸ਼ ਤੇ ਭੱਟੀ ਸੈਂਕੜੇ ਆਦਮੀ ਇਕੱਠੇ ਕੀਤੇ ਤੇ ਅੰਗੂਠੇ ਲਵਾਏ ਤੇ ਕਸਮਾਂ ਖੁਆਈਆਂ ਕਿ ਅਕਾਲੀ ਜਦ ਜਨਮ ਅਸਥਾਨ 'ਤੇ ਕਬਜ਼ਾ ਕਰਨ ਆਉਣ ਤੁਸੀਂ ਮੇਰੀ ਮਦਦ ਕਰਨੀ ਹੈ। ਭੋਗ ਤੋਂ ਅਗਲੇ ਦਿਨ ਦੋ ਨਿਸ਼ਾਨ ਲੈ ਕੇ ਹਜ਼ਾਰਾਂ ਦੀ ਗਿਣਤੀ ਵਿਚ ਕੇਰ ਸਾਹਿਬ ੧੧ ਵਜੇ ਅੱਪੜੇ। ਜਥੇ ਦੇ ਪੁੱਜਣ ਤੋਂ ਪਹਿਲਾਂ ਮਹੰਤ ਥਾਣੇ ਦੌੜ ਗਿਆ। ਜਥੇ ਨੇ ਅੱਪੜ ਦੇ ਸਾਰੇ ਇਕ ਇਲਾਕੇ ਦੇ ਚੋਣਵੇਂ ਸਿੰਘਾਂ ਦੀ ਕਮੇਟੀ ਬਣਾਈ ਤੇ ਹਰ ਇਕ ਜੰਦਰਾ ਤੋੜ ਕੇ ਹਰ ਇਕ ਚੀਜ਼ ਦੀ ਫਹਰਿਸਤ ਬਣਾਈ। ਉਸੇ ਵੇਲੇ ਥਾਣੇਦਾਰ ਸ: ਮੇਵਾ ਸਿੰਘ ਭੀ ਆਏ ਤੇ ਸ: ਕਰਤਾਰ ਸਿੰਘ ਜੀ ਝੱਬਰ ਨੂੰ ਅਲੱਗ ਕਰਕੇ ਆਖਿਆ ਕਿ ਕੋਈ ਲੜਾਈ ਫਸਾਦ ਨਾ ਹੋਵੇ। ਉਸੇ ਵੇਲੇ ਆਪ ਚਲੇ ਗਏ। ਜਥਾ ਰਾਤ ਇਥੇ ਰਿਹਾ।

ਅਗਲੇ ਭਲਕ ੧੧-੨-੨੧ ਨੂੰ ੫ ਵਜੇ ਦੀ ਗੱਡੀ ਚੂਹੜਕਾਣੇ ਤੋਂ ਜਥਾ ਚੜ੍ਹ ਕੇ ਮਾਲੀ ਦੀ ਪੁੱਜਾ। ਏਥੋਂ ਦਾ ਮਹੰਤ ਗੁਲਾਬ ਦਾਸ ਗੁਰਦੁਆਰਾ ਖਾਲੀ ਛੱਡ ਕੇ ਨੱਸ ਗਿਆ। ਏਥੇ ਭੀ ਤਾਲੇ ਤੋੜ ਕੇ ਸਾਮਾਨ ਦੀ ਫਹਰਿਸਤ ਬਣਾਈ ਗਈ। ਕੁਝ ਸਾਮਾਨ ਲੋਕਾਂ ਦੇ ਘਰੋਂ ਨਿਕਲਿਆ। ਏਥੇ ਗ੍ਰੰਥੀ ਮਹੰਤ ਦੇ ਚੇਲੇ ਧਿਆਨ ਦਾਸ ਨੂੰ ਬਣਾਇਆ ਗਿਆ ਜੋ ਪਿੱਛੋਂ ਵਿਗੜ ਗਿਆ, ਤਾਂ ਕਮੇਟੀ ਨੇ ਇਸ ਨੂੰ ਕੱਢ ਦਿੱਤਾ। ਲੋਕਲ ਕਮੇਟੀ ਬਣਾਈ ਗਈ।

☆ ☆ ☆

# ਨਨਕਾਣੇ ਸਾਹਿਬ ਦੇ ਗੁਰਦੁਆਰੇ 'ਤੇ ਕਬਜ਼ਾ

੧੪-੨-੨੧ ਨੂੰ ਭਾਈ ਕਰਤਾਰ ਸਿੰਘ ਝੱਬਰ ਸ਼ੇਖ਼ੂਪੁਰੇ ਪੁੱਜੇ। ਪਰ ਮਹੰਤ ਨਰਾਇਣ ਦਾਸ ਏਥੇ ਭੀ ਨਾ ਆਇਆ। ਰਾਤ ਨੂੰ ੧੨ ਵਜੇ ਦੀ ਗੱਡੀ ਮਹੰਤ ਜੀਉਣ ਦਾਸ ਆਇਆ ਤੇ ਆਖਿਆ ਕਿ ਮਹੰਤ ਨਰਾਇਣ ਦਾਸ ਲਾਹੌਰ ਹੈ, ਮੈਨੂੰ ਘੱਲਿਆ ਸੂ। ਤੁਸੀਂ ਮੇਰੇ ਨਾਲ ਲਾਹੌਰ ਚੱਲੋ। ਉਥੇ ਸਮਝੌਤੇ ਦੀ ਗੱਲਬਾਤ ਹੋਵੇਗੀ। ਸਵੇਰੇ ੪ ਵਜੇ ਦੀ ਗੱਡੀ ਭਾਈ ਕਰਤਾਰ ਸਿੰਘ ਜੀ ਝੱਬਰ ਤੇ ਸ. ਬੂਟਾ ਸਿੰਘ ਜੀ ਵਕੀਲ ਜੀਉਣ ਦਾਸ ਨਾਲ ਲਾਹੌਰ ਅੱਪੜੇ। ਲਾਇਲ ਗਜ਼ਟ ਦੇ ਦਫ਼ਤਰ ਵਿਚ ਇਕੱਠੇ ਹੋਣਾ ਪ੍ਰਵਾਨ ਹੋਇਆ। ਮਹੰਤ ਜੀਉਣ ਦਾਸ ਰਾਮ ਗਲੀ ਸੰਤ ਸੇਵਕ ਅਖ਼ਬਾਰ ਦੇ ਦਫ਼ਤਰ ਵਿੱਚੋਂ ਨਰਾਇਣ ਦਾਸ ਨੂੰ ਸੱਦਣ ਗਿਆ ਤੇ ਸ. ਕਰਤਾਰ ਸਿੰਘ ਜੀ ਝੱਬਰ ਤੇ ਸ. ਬੂਟਾ ਸਿੰਘ ਜੀ ਗੱਡੀ ਤੋਂ ਉਤਰ ਕੇ ਸਿੱਧੇ ਲਾਇਲ ਗਜ਼ਟ ਦੇ ਦਫ਼ਤਰ ਪੁੱਜੇ। ਮਹੰਤ ਜੀਊਣ ਦਾਸ ਜਦ ਮਹਾਂ-ਮੰਡਲ ਦੇ ਦਫ਼ਤਰ ਪੁੱਜਾ ਤੇ ਉਥੇ ਸਾਡੇ ਜਥੇ ਦਾ ਜੋ ਬਿਜਲਾ ਸਿੰਘ ਦਾ ਕੰਮ ਕਰਨ ਵਾਲਾ ਸ. ਅ. ਸਿੰਘ ਨੂੰ ਪਤਾ ਲੱਗਾ ਕਿ ਸ. ਕਰਤਾਰ ਸਿੰਘ ਝੱਬਰ ਤੇ ਸ. ਬੂਟਾ ਸਿੰਘ ਲਾਇਲ ਗਜ਼ਟ ਦੇ ਦਫ਼ਤਰ ਵਿਚ ਆਏ ਹੋਏ ਹਨ, ਤਾਂ ਭ. ਅ: ਸਿੰਘ ਫੌਰਨ ਉਥੇ ਪੁੱਜਾ ਤੇ ਖ਼ਬਰ ਦਿੱਤੀ, ਕਿ ਅੱਜ ੧੪ ਤੇ ੧੫ ਦੀ ਦਰਮਿਆਨੀ ਰਾਤ ਨੂੰ ਪਹਿਲਾਂ ਬੇਦੀਨ ਦੀ ਕੋਠੀ ਵਿਚ ਸ਼ਾਜਿਸ਼ ਕੀਤੀ ਗਈ, ਫੇਰ ਮਹਾਂ-ਮੰਡਲ ਦੇ ਦਫ਼ਤਰ ਵਿਚ ਅੱਜ ਰਾਤ ਦੇ ੧੦ ਵਜੇ ਤੋਂ ਲੈ ਕੇ ੧੨ ਵਜੇ ਤਕ ਸਾਜ਼ਸ਼ ਦੀ ਮੀਟਿੰਗ ਹੁੰਦੀ ਰਹੀ। ਫੈਸਲਾ ਹੋਇਆ ਹੈ ਕਿ ੪-੫-੬ ਮਾਰਚ ੧੯੨੧ ਨੂੰ ਜਦ ਨਨਕਾਣੇ ਸਾਹਿਬ ਪੰਥ ਦਾ ਇਕੱਠ ਹੋਵੇ, ਉਸ ਵੇਲੇ ਸ. ਹਰਬੰਸ ਸਿੰਘ, ਭਾਈ ਜੋਧ ਸਿੰਘ, ਭਾਈ ਤੇਜਾ ਸਿੰਘ ਭੁੱਚਰ, ਭਾਈ ਕਰਤਾਰ ਸਿੰਘ ਝੱਬਰ, ਭਾਈ ਲੱਖਾ ਸਿੰਘ ਕੁਰਲੇ ਆਦਿਕ ਲੀਡਰਾਂ ਨੂੰ ਜਨਮ ਅਸਥਾਨ ਦੇ ਅੰਦਰ ਸਮਝੌਤੇ ਦੇ ਬਹਾਨੇ ਸੱਦ ਕੇ। ਏਧਰ ਰਾਂਝਾ ਰਿਆਣਾ ਕੰਦੀ, ਵਸਾਖਾ ਸਿੰਘ ਸਹਾਰੀ ਵਾਲੇ ਆਦਿਕ ਕਾਤਲ ਗੁਰਦੁਆਰੇ ਦੇ ਅੰਦਰ ਪਹਿਲਾਂ ਬੈਠੇ ਹੋਣ, ਅਸੀਂ ਚੰਦ ਮਿੰਟ ਬੈਠ ਕੇ ਉੱਠ ਆਵੀਏ ਤੇ ਕਾਤਲ ਆਪਣਾ ਕੰਮ ਸ਼ੁਰੂ ਕਰ ਦੇਣ। ਇਨ੍ਹਾਂ ਕਾਤਲਾਂ ਨੂੰ ਮਹੰਤ ਨਰਾਇਣ ਦਾਸ ਨੇ ਇਕ ਲੱਖ ਰੁਪਿਆ ਦੇਣਾ ਕੀਤਾ ਹੈ। ਇਹ ਕਾਤਲ ਸਭ ਡਾਕੂ ਹਨ ਤੇ ਕਈਆਂ ਕਤਲ ਆਦਿਕ ਦੇ ਮੁਕੱਦਮਿਆਂ ਵਿੱਚੋਂ ਇਹ ਭਗੌੜੇ ਹੋਏ ਹੋਏ ਹਨ। ਤੁਸੀਂ ਹੁਣ ਸਮਝੌਤੇ ਦੀ ਕੋਈ ਆਸ ਨਾ ਰੱਖੋ। ਆਪਣਾ ਆਪ ਬਚਾਉਣ ਦੀ ਕੋਸ਼ਿਸ਼ ਕਰੋ। ਭਾਈ ਕਰਤਾਰ ਸਿੰਘ ਜੀ ਝੱਬਰ ਨੂੰ ਕਤਲ ਕਰਨ ਵਾਸਤੇ ਖ਼ਾਸ ਕੋਸ਼ਿਸ਼ ਹੋਵੇਗੀ। ਮਹੰਤ ਨੂੰ ਇਕ ਵਜੇ ਤਕ ਉਡੀਕ ਕੇ ਇਕ ਆਦਮੀ ਹੋਰ ਘੱਲਿਆ। ਮਹੰਤ ਨੇ ਉੱਤਰ ਦਿੱਤਾ ਕਿ ਮੈਂ ਬਾਵਾ ਸਾਹਿਬ ਯਾਨਿ ਬੇਦੀਨ

ਦੀ ਕੋਠੀ ਚੱਲਿਆ ਹਾਂ; ਮੈਂ ਨਹੀਂ ਆ ਸਕਦਾ। ਇਹ ਕੋਰਾ ਜਵਾਬ ਲੈ ਕੇ ਆਦਮੀ ੨ ਵਜੇ ਆਇਆ। ਮਹੰਤ ਦਾ ਇਹ ਉੱਤਰ ਸੁਣ ਕੇ ਝੱਬਰ ਜੀ ਨੇ ਆਖਿਆ। ਇਹ ਧੀ ਨੂੰ ............ਕੁੱਤੇ ਸਾਧ ਦੀ ਨੂੰ ਸਾਡੇ ਨਾਲ ਸਲਾਹ ਦਾ ਇਕਰਾਰ ਕਰਕੇ ਹੁਣ ਇਹ ਫਿਰ ਗਿਆ ਹੈ ਤੇ ਬਦਮਾਸ਼ ਸਾਧ ਨੇ ਸਾਨੂੰ ਪੰਥ ਵੱਲੋਂ ਹੌਲੇ ਕਰਾਇਆ ਹੈ। ਖੈਰ, ਇਹ ਭੀ ਲਾਹੌਰ ਵਿਚ ਕਾਨਫ਼ਰੰਸ ਤੇ ਸੁਖ ਨਾਲ ਨਹੀਂ ਕਰ ਲਵੇਗਾ। ਹੁਣ ਅਸੀਂ ਭੀ ਆਪਣੀ ਸਕੀਮ ਬਦਲਾਅ ਲੈਂਦੇ ਹਾਂ। ਰਾਤ ਦੀ ਗੱਡੀ ਭਾਈ ਕਰਤਾਰ ਸਿੰਘ ਜੀ ਝੱਬਰ ਸੱਚੇ ਸੌਦੇ ਪੁੱਜੇ। ਸਭ ਤੋਂ ਪਹਿਲਾਂ ਆਪਣੇ ਸਾਥੀ ਲੱਖਾ ਸਿੰਘ ਨਾਲ ਗੁਰਮਤਾ ਕੀਤਾ। ਵਿਚਾਰ ਹੋਈ ਕਿ ੧੯ ਤੇ ੨੦-੨-੨੧ ਨੂੰ ਲਾਹੌਰ ਸਾਧਾਂ ਦੀ ਕਾਨਫ਼ਰੰਸ ਹੈ। ਮਹੰਤ ਜ਼ਰੂਰ ਲਾਹੌਰ ਜਾਵੇਗਾ ਤੇ ਅਸੀਂ ਪਿੱਛੋਂ ਨਨਕਾਣੇ ਸਾਹਿਬ ਗੁਰਦੁਆਰੇ 'ਤੇ ਕਬਜ਼ਾ ਕਰ ਲਈਏ। ਇਸ ਮਹੰਤ ਨੇ ਬੜੀ ਚਲਾਕੀ ਕੀਤੀ ਹੈ। ਸਾਨੂੰ ਆਖਦਾ ਰਿਹਾ ਹੈ ਕਿ ਮੇਰੀ ਪੰਥ ਨਾਲ ਸੁਲਾਹ ਕਰਾ ਦਿਉ ਤੇ ਆਪ ਵਿੱਚੋਂ-ਵਿਚ ਬੇਦੀਨ ਦੀ ਪਾਰਟੀ ਨਾਲ ਮਿਲ ਕੇ ਸਾਡੇ ਪੰਥ ਦੇ ਮੁਖੀਆਂ ਨੂੰ ਕਤਲ ਕਰਾਣ ਦੇ ਬਾਨਣੂ ਬੰਨ੍ਹਦਾ ਰਿਹਾ ਹੈ। ਕਮੇਟੀ ਨੇ ਪੁੱਛਿਆਂ ਇਜ਼ਾਜਤ ਨਹੀਂ ਦੇਣੀ। ਜੇ ਚੁੱਪ ਕਰ ਜਾਈਏ, ਤਾਂ ਇਕ ਤਾਂ ਕਾਨਫ਼ਰੰਸ ਕਾਮਯਾਬ ਹੋ ਜਾਵੇ ਤੇ ਉਦਾਸੀ ਮਹਾਂ-ਮੰਡਲ ਜ਼ੋਰ ਪਕੜ ਜਾਵੇਗੀ ਤੇ ਦੂਜਾ, ੪-੫-੬ ਮਾਰਚ ਨੂੰ ਮਤੇ ਪੰਥ ਦੇ ਲੀਡਰਾਂ 'ਤੇ ਕੋਈ ਆਫਤ ਪੈ ਜਾਵੇ, ਇਸ ਕਰਕੇ ਇਨ੍ਹਾਂ ਸਾਧਾਂ ਦੀ ਕਾਨਫ਼ਰੰਸ ਦੇ ਮੌਕੇ 'ਤੇ ੨੦-੨-੨੧ ਦੀ ਸੁਬਾਹ ਵੇਲੇ ਗੁਰਦੁਆਰੇ 'ਤੇ ਕਬਜ਼ਾ ਕੀਤਾ ਜਾਵੇ। ਜੇ ਅਸੀਂ ਕਾਮਯਾਬ ਹੋ ਗਏ, ਤਾਂ ਪੰਥ ਖੁਸ਼ ਹੋ ਜਾਉ ਤੇ ਜੇ ਕਿਸੇ ਸੂਰਤ ਕਰਕੇ ਸਾਡੀ ਕਾਮਯਾਬੀ ਨਾ ਹੋਈ, ਤਾਂ ਸਾਨੂੰ ਪੰਥ ਜੋ ਤਨਖ਼ਾਹ ਲਾਏਗਾ, ਮੰਨ ਲਵਾਂਗੇ। ਸਭ ਤੋਂ ਵੱਡੀ ਤਨਖ਼ਾਹ ਤਾਂ ਮੂੰਹ ਕਾਲਾ ਕਰ ਕੇ ਛਿੱਤਰਾਂ ਦਾ ਹਾਰ ਪਾ ਕੇ ਖੋਤੇ 'ਤੇ ਚਾੜ੍ਹਿਆ ਜਾਂਦਾ ਹੈ। ਭਾਵੇਂ ਸਾਨੂੰ ਮੂੰਹ ਕਾਲੇ ਕਰਾਉਣੇ ਪੈਣ, ਅਸੀਂ ਕਰ ਲਵਾਂਗੇ ਪਰ ਇਹ ਬਦਮਾਸ਼ ਮਹੰਤ ਕਾਨਫ਼ਰੰਸ ਤੇ ਖੈਰ ਨਾਲ ਕਰ ਲਵੇਗਾ। ਭਾਈ ਸੁੱਚਾ ਸਿੰਘ ਨੇ ਭੀ ਭਾਈ ਕਰਤਾਰ ਸਿੰਘ ਤੇ ਲੱਖਾ ਸਿੰਘ ਦੀ ਰਾਇ ਮੰਨ ਲਈ। ਆਦਮੀ ਘੱਲ ਕੇ ਭਾਈ ਤੇਜਾ ਸਿੰਘ ਚੂਹੜਕਾਣੇ ਵਾਲੇ ਨੂੰ ਗੁਰਦੁਆਰੇ ਸੱਦ ਕੇ ਪੁੱਛਿਆ, ਤਾਂ ਇਸ ਨੇ ਆਖਿਆ ਕਿ ਮੈਂ ਲਾਇਲਪੁਰ ਜਾਵਾਂਗਾ, ਉਥੇ ਸ. ਹਰਚੰਦ ਸਿੰਘ, ਮਾਸਟਰ ਤਾਰਾ ਸਿੰਘ, ਸੁੰਦਰ ਸਿੰਘ ਨੂੰ ਪੁੱਛ ਕੇ ਉੱਤਰ ਦਿਆਂਗਾ ਤੇ ਉੱਠ ਕੇ ਚਲਿਆ ਗਿਆ। ਜਥੇ ਨੇ ਗੁਰਮਤਾ ਕੀਤਾ ਤੇ ਪਾਸ ਹੋਇਆ ਕਿ ਹੋਰ ਕਿਸੇ ਜਥੇ ਨੂੰ ਨਾ ਬੁਲਾਉ। ਮਤੇ ਭੇਟ ਨਿਕਲ ਜਾਏ ! ਨੇੜੇ ਦੇ ਜਥਿਆਂ ਨੂੰ ਬੁਲਾ ਲਵੋ। ਇਕ ਸਿੰਘ ਭਾਈ ਲਛਮਣ ਸਿੰਘ, ਟਹਿਲ ਸਿੰਘ ਵੱਲ ਤੇ ਇਕ ਲਾਇਲਪੁਰ, ਭਾਈ ਬੂਟਾ ਸਿੰਘ ਨੂੰ ਬੁਲਾਉਣ ਗਿਆ। ੧੯-੨-੨੧ ਨੂੰ ਭਾਈ ਬੂਟਾ ਸਿੰਘ ਲਾਇਲਪੁਰ ਤੋਂ ਆ ਗਿਆ ਤੇ ਭਾਈ ਲਛਮਣ ਸਿੰਘ ਦਾ ਉੱਤਰ ਆਇਆ ਕਿ ਮੈਂ ਸਮੇਤ ਭਾਈ ਟਹਿਲ ਸਿੰਘ ਦੇ ੨ ਵਜੇ ਰਾਤ ਨੂੰ ਢਾਬਾਂ ਸਿੰਘ ਸਟੇਸ਼ਨ 'ਤੇ ਹੋਵਾਂਗਾ, ਭਾਈ ਕਰਤਾਰ ਸਿੰਘ ਜੀ ਝੱਬਰ ਗੱਡੀ ਆਉਣ 'ਤੇ ਗੱਲਬਾਤ ਕਰ ਲਵਾਂਗੇ।

# ਕਬਜ਼ਾ ਕਰਨ ਦੀ ਸਕੀਮ

ਅਕਾਲੀ ਦਲ ਸੱਚਾ ਸੌਦਾ, ਸੱਚੇ ਸੌਦੇ ਦੇ ਉੱਤਰ ਪਾਸੇ ਦੇ ਅਕਾਲੀ ਸਿੰਘ ੧੯-੨-੨੧ ਨੂੰ ੪ ਵਜੇ ਤੱਕ ਸੱਚੇ ਸੌਦੇ ਪੁੱਜ ਜਾਣ। ਏਥੇ ਲੰਗਰ ਤਿਆਰ ਹੋਏ ਤੇ ਦੂਜਾ ਸ਼ੇਖ਼ੂਪੁਰੇ ਦੇ ਉਤਲੇ ਪਿੰਡਾਂ ਦੇ ਸਿੰਘਾਂ ਲਈ ਬੁਟਰੀਂ ਲੰਗਰ ਤਿਆਰ ਹੋਵੇ। ਲੰਗਰ ਝੀਂਡੇ, ਜਾਡੀ ਬਾਹੜਾਂ ਤੇ ਹੰਬੋ ਖਾਰਿਆ ਵਾਲਾ, ਭਿਖਾ ਆਦਿਕ ਪਿੰਡਾਂ ਦੇ ਸਿੰਘ ਮਾਨਾਂਵਾਲੇ ਪੁਲ 'ਤੇ ਇਕੱਠੇ ਹੋਣ। ਫੁਲਰ ਵਲ ਕੜੀਯਾਲ ਜੈਦ ਚੱਕ ਆਦਿਕ ਪਿੰਡਾਂ ਦੇ ਸਿੰਘ ਚੰਦ ਕੋਟ ਪੁੱਜਣ। ਸੂਰਜ ਡੁੱਬ ਜਾਣ 'ਤੇ ਸੱਚੇ ਸੌਦੇ ਤੋਂ ਜਥਾ ਲੈ ਭਾਈ ਕਰਤਾਰ ਸਿੰਘ ਝੱਬਰ ਤੁਰੇ ਤੇ ਭਾਈ ਲੱਖਾ ਸਿੰਘ ਹੋਰੀ ਬੁਟਰਾਂ ਵਾਲੇ ਜਥੇ ਨੂੰ ਨਾਲ ਲੈ ਕੇ ਉਥੋਂ ਰਲਣ। ਰਾਤ ਦੇ ੧੨ ਵਜੇ ਨੂੰ ਚੰਦਰਕੋਟ ਝਾਲ 'ਤੇ ਪੁੱਜਣਾ। ਉਧਰੋਂ ਭਾਈ ਲਛਮਣ ਸਿੰਘ ਜੀ ਆਪਣਾ ਜਥਾ ਲੈ ਕੇ ਧਾਰੋਵਾਲੀ ਤੋਂ ਇਹ ਭੀ ਦਿਨ ਡੁੱਬੇ ਜਥਾ ਲੈ ਕੇ ਟੁਰਨ ਤੇ ੧੨ ਵਜੇ ਰਾਤ ਨੂੰ ਚੰਦਰਕੋਟ ਸਾਂਝੇ ਜਥੇ ਨਾਲ ਆ ਮਿਲਣ। ਭਾਈ ਬੂਟਾ ਸਿੰਘ ਦਾ ਜਥਾ ੪ ਵਜੇ ਤੋਂ ਬਾਅਦ ਜੜ੍ਹਾਂਵਾਲੇ ਇਕੱਤਰ ਹੋਵੇ। ਏਹ ਏਥੋਂ ਸੂਰਜ ਅਸਤ ਹੋਏ ਟੁਰਨ ਤੇ ਸਾਡੇ ਜਥੇ ਨੂੰ ਇਕ ਪਹਿਰ ਰਾਤ ਰਹਿੰਦਿਆਂ ਭੱਠਿਆਂ ਕੋਲ ਆ ਮਿਲਣ। ਅੱਗੇ ਅੱਧ ਕੁ ਪਹਿਰ ਰਾਤ ਰਹਿੰਦਿਆਂ ਗੁਰਦੁਆਰੇ 'ਤੇ ਇਸ ਤਰੀਕੇ ਨਾਲ ਕਬਜ਼ਾ ਕੀਤਾ ਜਾਵੇ। ਜਥੇ ਦੇ ਨਾਲ ੨੪ ਸਵਾਰ ਹੋਣ। ਪਿੰਡਾਂ ਦੇ ਰਸਤਿਆਂ ਤੇ ਪਿੰਡੋ-ਪਿੰਡੋਂ ਮਰਲਿਆਂ ਦੇ ਫਾਸਲੇ 'ਤੇ ਅਸਵਾਰਾਂ ਦਾ ਪਹਿਰਾ ਲਾਇਆ ਜਾਵੇ। ਇਕ ਜਥਾ ਸਾਰੇ ਪਿੰਡ ਦੇ ਲੋਕਾਂ ਦੀਆਂ ਅੰਦਰ ਸੁੱਤਿਆਂ ਦੀਆਂ ਬਾਹਰੋਂ ਕੁੰਡੀਆਂ ਮਾਰ ਦੇਵੇ। ਦੂਜਾ ਜਥਾ ਪਿੰਡ ਦੀਆਂ ਗਲੀਆਂ ਤੇ ਚੌਕਾਂ ਵਿਚ ੧੦,੧੦ ਆਦਮੀਆਂ ਦਾ ਪਹਿਰਾ ਲਾਵੇ। ਤੀਜਾ ਮਿਰਾਸਨ ਵਾਲੇ ਮਹਿਲ 'ਤੇ, ਚੌਥਾ ਮਹੰਤ ਦੀ ਬੈਠਕ 'ਤੇ, ਪੰਜਵਾਂ ਗੁਰਦੁਆਰੇ 'ਤੇ, ਛੇਵਾਂ ਸਰਾਂ 'ਤੇ, ਹਰ ਇਕ ਜਥਾ ਮਹੰਤ ਦੀ ਤਲਾਸ਼ ਕਰੇ। ਮਹੰਤ ਜਿਥੇ ਮਿਲੇ ਗ੍ਰਿਫ਼ਤਾਰ ਕਰ ਲਵੋ ਤੇ ਫੌਰਨ ਗੁਰਦੁਆਰੇ ਦੇ ਸਾਹਮਣੇ ਏਥੇ ਇਕ ਜਥੇ ਸਮੇਤ ਜਥੇਦਾਰ ਖੜ੍ਹਾ ਹੋਵੇਗਾ, ਉਥੇ ਪੁਚਾ ਦਿਉ।

ਜਿਸ ਕਿਸੇ ਨੇ ਕੋਈ ਗੱਲ ਪੁੱਛਣੀ ਹੋਵੇ, ਜੇ ਕਿਸੇ ਪ੍ਰਕਾਰ ਦੀ ਸਹਾਇਤਾ ਦੀ ਲੋੜ ਹੋਵੇ, ਏਥੇ ਪੁੱਜ ਕੇ ਜਥੇਦਾਰ ਪਾਸੋਂ ਲੈ ਲੈਣ। ਮਹੰਤ ਨਰਾਇਣ ਦਾਸ ਪਕੜ ਕੇ ਜਨਮ ਅਸਥਾਨ ਦੇ ਅੰਦਰ ਰੱਖਿਆ ਜਾਵੇ। ਇਹ ਸਭ ਕੁਝ ਕਰਦਿਆਂ ਨੂੰ ਦਿਨ ਚੜ੍ਹ ਜਾਵੇਗਾ। ਦਿਨ ਚੜ੍ਹੇ ਇਕ-ਇਕ ਪਠਾਨ ਨੂੰ ਪਕੜ ਕੇ ਚਿੱਤੜ ਨੰਗੇ ਕਰਕੇ ੪੦,੪੦ ਜੁੱਤੇ ਲਾ ਕੇ ਮੂੰਹ ਕਾਲਾ ਕਰ ਕੇ ਨਨਕਾਣੇ ਸਾਹਿਬ ਦੀ ਬੁਰਜੀ ਵਿੱਚੋਂ ਕੱਢ ਦਿੱਤਾ ਜਾਵੇ। ਹੋਰ ਕੋਈ ਸਾਧੂ ਜਾਂ ਕੋਈ ਪਿੰਡ ਦਾ ਕੋਈ ਲੁੱਚਾ ਉਚੱਕਾ

ਜੇ ਹੱਥ ਆਵੇ, ਫੌਰਨ ਮੁਸ਼ਕਾਂ ਬੰਨ੍ਹ ਕੇ ਸਰਾਂ ਵਿਚ ਰੱਖਿਆ ਜਾਵੇ ਪਰ ਸਵਾਏ ਪਠਾਣਾਂ ਦੇ ਕਿਸੇ ਨੂੰ ਕੋਈ ਅਕਾਲੀ ਉਂਗਲ ਤਕ ਨਾ ਲਾਵੇ ਤੇ ਨਾ ਕੋਈ ਜ਼ਬਾਨੋਂ ਕੋਈ ਸਖ਼ਤ ਕਲਮਾਂ ਕਹੇ। ਇਹ ਸਭ ਕੁਝ ਅਮਨ ਕਾਇਮ ਰੱਖਣ ਲਈ ਕਰਨਾ ਹੈ ਤਾਂ ਕਿ ਕੋਈ ਲੜਾਈ-ਝਗੜਾ ਨਾ ਹੋਵੇ। ਜਿਸ ਵੇਲੇ ਪੁਲਿਸ ਆਦਿਕ ਹਾਕਮ ਨਨਕਾਣੇ ਸਾਹਿਬ ਪਹੁੰਚ ਜਾਣ, ਸਭ ਪਹਿਰੇ ਹਟਾਏ ਜਾਣ ਤੇ ਸਾਰੇ ਅਕਾਲੀ ਗੁਰਦੁਆਰੇ ਦੇ ਅੰਦਰ ਜਮ੍ਹਾਂ ਹੋ ਜਾਣ। ੧੯-੨-੨੧ ਨੂੰ ਭਾਈ ਬੂਟਾ ਸਿੰਘ ੨੦੪ ਲਾਇਲਪੁਰ ਵਾਲੇ ਨਨਕਾਣੇ ਸਾਹਿਬ ਪੁੱਜਣ ਤੇ ਉਥੇ ਬਾਂਸ ਦੀਆਂ ਪੌੜੀਆਂ ਆਦਿਕ ਦਾ ਇੰਤਜ਼ਾਮ ਕਰਨ ਤੇ ਜਥੇ ਨੂੰ ਸਾਰੀ ਰਿਪੋਰਟ ੧੨ ਵਜੇ ਰਾਤ ਦੇ ਚੰਦਰਕੋਟ ਅੱਗੋਂ ਆਣ ਕੇ ਦੇਣ। ਗੁਰਦੁਆਰੇ 'ਤੇ ਕਬਜ਼ਾ ਭੀ ਹੋ ਜਾਵੇਗਾ ਤੇ ਕੋਈ ਨੁਕਸਾਨ ਭੀ ਨਾ ਹੋਵੇਗਾ ਤੇ ਜੇ ਇਸ ਵਿਚ ਹਾਕਮ ਜਾਂ ਪੰਥ ਸਾਡੀ ਭੁੱਲ ਸਮਝ ਕੇ ਸਾਨੂੰ ਸਜ਼ਾ ਦੇਣ, ਤਾਂ ਅਸੀਂ ਖੁਸ਼ੀ ਨਾਲ ਮੰਨ ਲਵਾਂਗੇ। ਭਾਈ ਕਰਤਾਰ ਸਿੰਘ ਜੀ ਝੱਬਰ ਤੇ ਭਾਈ ਬੂਟਾ ਸਿੰਘ ਜੀ ਗੱਡੀ ਚੜ੍ਹ ਕੇ ਭਾਈ ਲਛਮਣ ਸਿੰਘ ਤੇ ਟਹਿਲ ਸਿੰਘ ਜੀ ਨੂੰ ਢਾਂਬਾ ਸਿੰਘ ਸਟੇਸ਼ਨ 'ਤੇ ਮਿਲੇ ਤੇ ਨਨਕਾਣੇ ਸਾਹਿਬ ਸਬੰਧੀ ਸਕੀਮ ਸਮਝਾਈ ਤੇ ੧੯ ਤੇ ੨੦ ਦੀ ਦਰਮਿਆਨੀ ਰਾਤ ਨੂੰ ੧੨ ਵਜੇ ਰਾਤ ਦੇ ਜਥਾ ਲੈ ਕੇ ਚੰਦਰਕੋਟ ਪਹੁੰਚਣ ਵਾਸਤੇ ਤਾਕੀਦ ਕੀਤੀ।

## ੧੯ ਫਰਵਰੀ ਦਾ ਦਿਨ :-

੧੯ ਫਰਵਰੀ ਨੂੰ ੧੨ ਵਜੇ ਦਿਨ ਤੋਂ ਬਾਅਦ ਪਿੰਡ ਬੁਟਰੀਂ ਧਰਮਸਾਲ ਵਿਚ ਤੇ ਗੁਰਦੁਆਰੇ ਸੱਚੇ ਸੌਦੇ ਲੰਗਰ ਪੱਕਣੇ ਸ਼ੁਰੂ ਹੋਏ ਤੇ ਅਕਾਲੀ ਸਿੰਘ ਭੀ ਇਨ੍ਹਾਂ ਦੋਹਾਂ ਸਥਾਨਾਂ 'ਤੇ ਇਕੱਠੇ ਹੋਣੇ ਸ਼ੁਰੂ ਹੋ ਗਏ।

ਉਧਰ ਜਦ ਬੂਟਾ ਸਿੰਘ ੨੦੪ ਵਾਲਾ ਲਾਇਲਪੁਰ ਪੁੱਜਾ ਤੇ ਇਸ ਨੇ ਸ਼ਹਿਰ ਦੇ ਪ੍ਰੇਮੀਆਂ ਨੂੰ ਸਾਰੀ ਗੱਲ ਦੱਸ ਦਿੱਤੀ। ਮਾਸਟਰ ਜੀ ਤੇ ਤੇਜਾ ਸਿੰਘ ਜੀ ਲਾਹੌਰ ਪੁੱਜੇ ਤਾਂ ਇਨ੍ਹਾਂ ਨੇ ਅਕਾਲੀ ਅਖ਼ਬਾਰਾਂ ਦੀ ਪਾਰਟੀ ਨੂੰ ਸਾਡੇ ਜਥੇ ਦਾ ਨਨਕਾਣਾ ਸਾਹਿਬ ਗੁਰਦੁਆਰੇ 'ਤੇ ਕਬਜ਼ਾ ਕਰਨ ਦੀ ਤਿਆਰੀ ਦਾ ਭੇਦ ਸਭ ਦੱਸ ਦਿੱਤਾ। ਚੂੰਕਿ ਇਹ ਪਾਰਟੀ ਮਹਾਤਮਾ ਗਾਂਧੀ ਦੇ ਜ਼ੇਰ ਅਸਰ ਬਹੁਤ ਹੋ ਚੁੱਕੀ ਸੀ। ਹਮੇਸ਼ਾ ਗਾਂਧੀ ਦੇ ਖਿਆਲਾਂ ਦੇ ਪੈਰੋਕਾਰ ਨੇ। ਲੱਗੇ ਵਸ ਇਹ ਹਰ ਵੇਲੇ ਗੁਰਦੁਆਰਾ ਸੁਧਾਰ ਦੇ ਕੰਮ ਵਿਚ ਰੋਕਾਂ, ਇਸ ਵਾਸਤੇ ਪਾਉਂਦੇ ਨੇ ਕਿ ਸਿੱਖ ਸਵਰਾਜ ਦਾ ਕੰਮ ਕਰਨ। ਏਸੇ ਖ਼ਿਆਲ ਅਨੁਸਾਰ ਇਨ੍ਹਾਂ ਨੇ ੧੯-੨-੨੧ ਨੂੰ ੧੦ ਵਜੇ ਦੀ ਗੱਡੀ ਸਾਡੇ ਜਥੇ ਨੂੰ ਰੋਕ ਵਾਸਤੇ ਸ੍ਰੀ ਮਾਨ ਭਾਈ ਦਲੀਪ ਸਿੰਘ ਜੀ ਸ਼ਹੀਦ ਤੇ ਜਸਵੰਤ ਸਿੰਘ ਜੀ ਝਬਾਲੀਏ ਨੂੰ ਸੱਚੇ ਸੌਦੇ ਘੱਲਿਆ। ਇਹ ਗੱਡੀ ਤੋਂ ਉਤਰ ਕੇ ਇੱਕ ਵਜੇ ਸੱਚੇ ਸੌਦੇ ਗੁਰਦੁਆਰੇ ਪਹੁੰਚੇ। ਏਸੇ ਗੱਡੀ ਤੋਂ ਉਤਰ ਕੇ ਇਕ ਸੰਤੋਖ ਦਾਸ ਨਾਮੇ ਉਦਾਸੀ ਸਾਧੂ ਮਹਾਂ-ਮੰਡਲ ਦਾ ਜਸੂਸ ਭੀ ਸੱਚੇ ਸੌਦੇ ਪੁੱਜਾ ਜਿਸ ਨੂੰ ਵੇਖ ਕੇ ਭਾਈ ਕਰਤਾਰ ਸਿੰਘ ਜੀ ਝੱਬਰ ਨੇ ਸ਼ੱਕ ਵਿਚ ਇਸ ਨੂੰ ਪਕੜ ਲੀਤਾ। ਜਾਂ ਤਲਾਸ਼ੀ ਲਈ, ਤਾਂ ਇਸ ਦੇ ਪਾਸੋਂ ਤਿੰਨ ਰਸੀਦਾਂ (ਤਾਰਾਂ) ਦੀਆਂ ਨਿਕਲੀਆਂ ਜੋ ਇਸ ਨੇ ਗੱਡੀ ਤੋਂ

ਉਤਰ ਕੇ ਇਕ ਨਨਕਾਣੇ ਸਾਹਿਬ ਦਿੱਤੀ ਸੀ ਤੇ ਦੋ ਲਾਹੌਰ ਦਿੱਤੀਆਂ ਸੀ। ਇਸ ਨੂੰ ਗ੍ਰਿਫ਼ਤਾਰ ਕਰ ਕੇ ਗੁਰਦੁਆਰੇ ਦੇ ਅੰਦਰ ਰੱਖਿਆ ਗਿਆ ਕਿ ਜਿਸ ਵਕਤ ਕਲ੍ਹ ਨੂੰ ਜਥਾ ਨਨਕਾਣੇ ਸਾਹਿਬ ਪਹੁੰਚ ਜਾਵੇ, ਉਸ ਵੇਲੇ ਇਸ ਨੂੰ ਛੱਡ ਦਿੱਤਾ ਜਾਵੇਗਾ। ਹੁਣ ਭਾਈ ਦਲੀਪ ਸਿੰਘ ਜੀ ਤੇ ਜਸਵੰਤ ਸਿੰਘ ਜੀ ਭਾਈ ਕਰਤਾਰ ਸਿੰਘ ਝੱਬਰ ਨੂੰ ਜਥਾ ਰੋਕਣ ਵਾਸਤੇ ਲੱਗੇ ਕੋਸ਼ਿਸ਼ ਕਰਨ। ਦਿਨ ਭਰ ਝਗੜਾ ਹੁੰਦਾ ਰਿਹਾ। ਸੱਚੇ ਸੌਦੇ ਦੇ ਅਕਾਲੀ ਦਲ ਦੇ ਸਭ ਸੇਵਕਾਂ ਦੇ ਇਕ ਜ਼ਬਾਨ ਹੋ ਕੇ ਜਥਾ ਰੋਕਣ ਤੋਂ ਇਨਕਾਰ ਕਰ ਦਿੱਤਾ।

੪ ਵਜੇ ਦੀ ਗੱਡੀ ਤੋਂ ਉਤਰ ਕੇ ੬੦ ਸਿੰਘਾਂ ਦਾ ਜਥਾ ਗੁਰਦੁਆਰੇ ਪੁੱਜਾ। ਇਨ੍ਹਾਂ ਦਾ ਜਥੇਦਾਰ ਸੰਤ ਤੇਜਾ ਸਿੰਘ ਲਾਇਲਪੁਰ ਦੇ ਸਕੂਲ ਵਿਚ ਮਾਸਟਰ ਦਾ ਕੰਮ ਕਰਦਾ ਸੀ। ਇਹ ਭੀ ਭਾਈ ਦਲੀਪ ਸਿੰਘ ਜਸਵੰਤ ਸਿੰਘ, ਹੋਰਾਂ ਨਾਲ ਜਥੇ ਨੂੰ ਰੋਕਣ ਵਾਸਤੇ ਸ਼ਾਮਲ ਹੋ ਗਿਆ। ਭਾਈ ਕਰਤਾਰ ਸਿੰਘ ਝੱਬਰ ਰੁਕੇ ਨਾ ਤੇ ਇਹ ਜਾਣ ਨਾ ਦੇਣ। ਝਗੜਾ ਹੁੰਦਿਆਂ ਰਾਤ ਦੇ ੮ ਵੱਜ ਗਏ। ਜੋ ਸੰਤ ਤੇਜਾ ਸਿੰਘ ਨੇ ਭਾਈ ਕਰਤਾਰ ਸਿੰਘ ਨੂੰ ਸਹੁੰ ਪਾਈ ਤੇ ਆਖਿਆ ਕਿ ਗੁਰੂ ਦਾ ਵਾਕ ਹੈ ਕਿ ਗੁਰੂ ੨੦ ਹਿੱਸੇ ਤੇ ਸੰਗਤ ੨੧ ਹਿੱਸੇ ਹੁੰਦੀ ਹੈ ਤੇ ਮੈਂ ੬੦ ਸਿੰਘਾਂ ਦਾ ਜਥੇਦਾਰ ਹਾਂ, ਮੈਂ ਬਾਹੈਸੀਅਤ ਜ਼ਥੇਦਾਰ ਦੇ ਆਪ ਨੂੰ ੬੦ ਸਿੰਘਾਂ ਦੀ ਸਾਧ-ਸੰਗਤ ਵੱਲੋਂ ਆਪ ਨੂੰ ਹੁਕਮ ਦਿੰਦਾ ਹਾਂ ਕਿ ਆਪ ਜਥਾ ਲੈ ਕੇ ਨਨਕਾਣੇ ਸਾਹਿਬ ਨਾ ਜਾਉ। ਜੇ ਤੁਸੀਂ ਹੁਣ ਭੀ ਜਾਉਗੇ, ਤਾਂ ਗੁਰੂ ਮਹਾਰਾਜ ਤੇ ਸਾਧ-ਸੰਗਤ ਦੇ ਦੇਣਦਾਰ ਹੋਵੋਗੇ। ਇਹ ਹੱਦੋਂ ਵਧ ਕੇ ਸਾਧ-ਸੰਗਤ ਦਾ ਹੁਕਮ ਸੁਣ ਕੇ ਝੱਬਰ ਜੀ ਮੰਨ ਗਏ ਤੇ ਆਖਿਆ ਹੱਛਾ ਸਾਨੂੰ ਆਪ ਦਾ ਹੁਕਮ ਮਨਜ਼ੂਰ ਹੈ ਪਰ ਇਹ ਦੱਸ ਲਾਇਲਪੁਰ ਦੇ ਜਥੇ ਤੇ ਭਾਈ ਲਛਮਨ ਸਿੰਘ ਦੇ ਜਥੇ ਨੂੰ ਅਸਾਂ ਨਨਕਾਣੇ ਸਾਹਿਬ ਸੱਦਿਆ ਹੋਇਆ ਹੈ। ਉਨ੍ਹਾਂ ਨੇ ਸਾਡੇ ਕਹੇ ਅਨੁਸਾਰ ਨਨਕਾਣੇ ਸਾਹਿਬ ਪੁੱਜਣਾ ਹੈ। ਜੇ ਅਸੀਂ ਰੁਕ ਗਏ ਤੇ ਉਹ ਪਹੁੰਚ ਗਏ ਤੇ ਜੇ ਕਿਸੇ ਜਥੇ ਦਾ ਨੁਕਾਸਨ ਹੋ ਗਿਆ, ਤਾਂ ਕਲ੍ਹ ਨੂੰ ਉਸ ਨੁਕਸਾਨ ਦਾ ਜ਼ੁੰਮੇਵਾਰ ਕੌਣ ਹੋਵੇਗਾ। ਉੱਤਰ ਵਿਚ ਭਾਈ ਦਲੀਪ ਸਿੰਘ ਨੇ ਆਖਿਆ ਕਿ ਉਨ੍ਹਾਂ ਜਥਿਆਂ ਦਾ ਜ਼ੁੰਮੇਵਾਰ ਮੈਂ ਹੋਵਾਂਗਾ। ਇਹ ਸੁਣ ਕੇ ਝੱਬਰ ਜੀ ਨੇ ਫੇਰ ਆਖਿਆ ਸਾਨੂੰ ਏਥੇ ਨਾ ਰੋਕੋ। ਚੰਦਰਕੋਟ ਦੀ ਝਾਲ 'ਤੇ ਜੇ ਭਾਈ ਲਛਮਨ ਸਿੰਘ ਜੀ ਰੁਕ ਗਏ, ਤਾਂ ਅਸੀਂ ਭੀ ਮੁੜ ਆਵਾਂਗੇ।

ਉੱਤਰ ਵਿਚ ਸ਼ਹੀਦ ਜੀ ਨੇ ਆਖਿਆ ਨਹੀਂ, ਉਥੇ ਪੁੱਜਿਆਂ ਹੋਇਆਂ ਕਿਸੇ ਰੁਕਣਾ ਨਹੀਂ। ਤੁਸੀਂ ਏਥੇ ਠਹਿਰੋ ਤੇ ਲਛਮਨ ਸਿੰਘ ਦੇ ਜਥੇ ਨੂੰ ਮੈਂ ਆਪ ਰੋਕ ਲਵਾਂਗਾ। ਝੱਬਰ ਜੀ ਨੇ ਹੋਰ ਬਹੁਤ ਸਾਰੇ ਸਿੰਘਾਂ ਨੂੰ ਕੋਲ ਬੁਲਾ ਕੇ ਸਾਰੀ ਗੱਲ ਸੁਣਾਈ ਤੇ ਆਖਿਆ, ਖਾਲਸਾ ਜੀ, ਸਾਡੇ ਜਥੇ ਨੂੰ ਭਾਈ ਦਲੀਪ ਸਿੰਘ, ਜਸਵੰਤ ਸਿੰਘ, ਸੰਤ ਤੇਜਾ ਸਿੰਘ ਸਹੁੰ ਪਾ ਕੇ ਨਨਕਾਣੇ ਸਾਹਿਬ ਜਾਣੋਂ ਰੋਕਦੇ ਹਨ। ਅਸੀਂ ਆਪਣੀ ਛਾਤੀ 'ਤੇ ਪੱਥਰ ਰੱਖ ਕੇ ਰੁਕਦੇ ਹਾਂ ਪਰ ਜੇ ਕਿਸੇ ਜਥੇ ਦਾ ਨੁਕਸਾਨ ਹੋ ਗਿਆ, ਤਾਂ ਅਸੀਂ ਜ਼ੁੰਮੇਵਾਰ ਨਹੀਂ ਹੋਵਾਂਗੇ। ਜੇ ਪੰਥ ਉੱਤਰ ਮੰਗੇ ਤਾਂ ਜ਼ੁੰਮੇਵਾਰੀ

ਭਾਈ ਦਲੀਪ ਸਿੰਘ ਨੇ ਚੁੱਕੀ ਹੈ। ਸੋ ਉੱਤਰ ਵਿਚ ਭਾਈ ਦਲੀਪ ਸਿੰਘ ਨੇ ਆਖਿਆ, ਕਿ ਹਾਂ, ਜੇ ਕੋਈ ਨੁਕਸਾਨ ਹੋਇਆ, ਤਾਂ ਮੈਂ ਜ਼ੁੰਮੇਵਾਰ ਹਾਂ। ਭਾਈ ਦਲੀਪ ਸਿੰਘ ਜੀ ਨੂੰ ਇਕ ਬੜੇ ਤੇਜ਼ ਘੋੜੇ 'ਤੇ ਅਸਵਾਰ ਕੀਤਾ ਤੇ ਨਾਲ ਤਿੰਨ ਸਿੰਘ ਦਿੱਤੇ। ਭਾਈ ਵਰਿਆਮ ਸਿੰਘ ਪਿੰਡ ਗਰਮੂਲਾ ਤੇ ਰਾਮ ਸਿੰਘ ਲੰਡਿਆਂਵਾਲੀ ਦਾ ਗੁਰਦਿੱਤ ਸਿੰਘ ਝੰਡੇ ਦਾ। ਇਹ ਚਾਰੇ ਸਵਾਰ ਸੱਚੇ ਸੌਦੇ ਤੋਂ ੮ ਵਜੇ ਰਾਤ ਦੇ ਚੱਲ ਪਏ ਤੇ ਰਸਤੇ ਵਿਚ ਬੁੱਟਰਾਂ ਵਾਲੇ ਪੁਲ 'ਤੇ ਭਾਈ ਲੱਖਾ ਸਿੰਘ ਜੀ ਘਰੋਂ ਜਥਾ ਤਿਆਰ ਕਰ ਕੇ ਬੈਠੇ ਹੋਏ ਸੀ। ਇਨ੍ਹਾਂ ਨੂੰ ਮੋੜਿਆ ਤੇ ਮਾਨਾਂਵਾਲੇ ਦੇ ਪੁਲ 'ਤੇ ਪਿੰਡ ਭਿਖੀ ਤੇ ਲਾਗਰਾਂ ਦੇ ਜਥਿਆਂ ਨੂੰ ਵਾਪਸ ਕੀਤਾ ਪਰ ਏਥੇ ਇਕ ਵਜੇ ਤਕ ਸ੍ਰੀ ਮਾਨ ਭਾਈ ਲਛਮਨ ਸਿੰਘ ਜੀ ਦੇ ਜਥੇ ਨੂੰ ਉਡੀਕਿਆ ਪਰ ਮੇਲ ਨਾ ਹੋਇਆ, ਤਾਂ ਏਥੋਂ ਭੀ ਭਾਈ ਦਲੀਪ ਸਿੰਘ ਤੇ ਗੁਰਦਿੱਤ ਸਿੰਘ ਜੀ ਤਾਂ ਅਗਾਂਹ ਮੋਹਲ ਦੀ ਝਾਲ ਵੱਲ ਜਥੇ ਨੂੰ ਵੇਖਣ ਲਈ ਚਲੇ ਗਏ ਤੇ ਭਾਈ ਵਰਿਆਮ ਸਿੰਘ ਤੇ ਰਾਮ ਸਿੰਘ ਚੰਦਰਕੋਟ ਤੋਂ ਸਿੱਧੇ ਨਨਕਾਣੇ ਸਾਹਿਬ ਨੂੰ ਚਲੇ ਗਏ। ਇਨ੍ਹਾਂ ਦਾ ਕਿਤੇ ਮੇਲ ਨਾ ਹੋਇਆ, ਤਾਂ ਇਹ ਮੰਡੀ ਵਿਚ ਇਕ ਲਲਾਰੀ ਦੀ ਹੱਟੀ 'ਤੇ ਮੰਜੀ ਲੈ ਕੇ ਸੌਂ ਗਏ। ਉਧਰ ਸ੍ਰੀ ਮਾਨ ਭਾਈ ਦਲੀਪ ਸਿੰਘ ਸਮੇਤ ਗੁਰਦਿੱਤ ਸਿੰਘ ਦੇ ਬੁਚਿਆਣੇ ਪੁੱਜੇ। ਏਧਰ ਭਾਈ ਦਲੀਪ ਸਿੰਘ ਨੇ ਗੁਰਦਿੱਤ ਸਿੰਘ ਨੂੰ ਫੇਰ ਵਾਪਸ ਚੰਦਰਕੋਟ ਝਾਲ 'ਤੇ ਵੇਖਣ ਲਈ ਤੇ ਆਪ ਨਨਕਾਣੇ ਸਾਹਿਬ ਭੱਠਿਆਂ ਕੋਲ ਜਥੇ ਨੂੰ ਵੇਖਣ ਲਈ ਆਏ ਪਰ ਮੇਲ ਨਾ ਹੋਇਆ। ਤਾਂ ਫਿਰਦੇ-ਫਿਰਦੇ ਆਪ ਭਾਈ ਉਤਮ ਸਿੰਘ ਦੇ ਕਾਰਖਾਨੇ ਪੁੱਜੇ। ਆਪ ਤਾਂ ਥੱਕੇ ਹੋਏ ਸੀ, ਮੰਜਾ ਲੈ ਕੇ ਲੇਟ ਗਏ ਤੇ ਭੱਠਿਆਂ ਕੋਲ ਭਾਈ ਵਰਿਆਮ ਸਿੰਘ ਪਿੰਡ ਭੋਜੀਆਂ, ਜ਼ਿਲ੍ਹਾ ਮਿੰਟਗੁਮਰੀ ਵਾਲੇ, ਜੋ ਸਾਡੇ ਜਥੇ ਦੇ ਬਿਜਲਾ ਸਿੰਘ ਜੀ ਨੇ ਤੇ ਭਾਈ ਬੂਟਾ ਸਿੰਘ ਜੀ ਲਾਇਲਪੁਰੀ, ਏਥੇ ਜਥੇ ਨੂੰ ਜਿਥੇ ਹੁਣ ਤਹਿਸੀਲ ਹੈ ਜਾ ਮਿਲੇ। ਤਾਂ ਭਾਈ ਬੂਟਾ ਸਿੰਘ ਸਾਰਾ ਹਾਲ ਦੱਸਿਆ ਕਿ ਸੱਚੇ ਸੌਦੇ ਦਾ ਜਥਾ ਰੋਕਿਆ ਗਿਆ ਹੈ। ਆਪ ਭੀ ਵਾਪਸ ਜਾਉ। ਤਾਂ ਆਖਣ 'ਤੇ ਭੀ ਭਾਈ ਲਛਮਨ ਸਿੰਘ ਜੀ ਨਹੀਂ ਮੰਨੇ, ਗੁਰਦੁਆਰੇ ਵੱਲ ਚੱਲ ਪਏ ਤੇ ਭਾਈ ਬੂਟਾ ਸਿੰਘ ਜੀ ਨੇ ਜੱਫਾ ਮਾਰ ਲਿਆ ਤੇ ਆਖਿਆ ਕਿ ਆਪ ਅਗਾਹਾਂ ਨਾ ਜਾਉ, ਭਾਈ ਲਛਮਨ ਸਿੰਘ ਜੀ ਰੁਕ ਗਏ। ਸਭ ਜਥਾ ਖੜ੍ਹੋ ਗਿਆ ਤੇ ਭਾਈ ਟਹਿਲ ਸਿੰਘ ਜੀ ਭੁਬਕ ਕੇ ਬੋਲੇ ਕਿ ਅਸੀਂ ਹਰਗਿਜ਼ ਨਹੀਂ ਰੁਕ ਸਕਦੇ। ਭਾਈ ਲਛਮਨ ਸਿੰਘ ਜੀ, ਸੋਧੇ ਹੋਏ ਅਰਦਾਸੇ 'ਤੇ ਮੁੜ ਕੇ ਘਰ ਜਾਣਾ ਇਹ ਨਹੀਂ ਹੋ ਸਕਦਾ। ਅਸੀਂ ਤੇ ਗੁਰਦੁਆਰੇ ਜ਼ਰੂਰ ਚੱਲ ਕੇ ਮੱਥਾ ਟੇਕਣਾ ਹੈ! ਜੇ ਸਾਨੂੰ ਮੱਥਾ ਟੇਕਣ ਗਿਆਂ ਨੂੰ ਮਹੰਤ ਕਤਲ ਕਰ ਦੇਵੇ, ਤਾਂ ਹੋਰ ਕੀ ਚਾਹੀਦਾ ਹੈ? ਸਾਡੇ ਸਰੀਰ ਗੁਰਦੁਆਰੇ ਦੀ ਖਾਤਰ ਲੱਗ ਜਾਣ, ਤਾਂ ਧੰਨ ਭਾਗ! ਇਹ ਆਪ ਤੇ ਭਾਈ ਟਹਿਲ ਸਿੰਘ ਜੀ ਅੱਗੇ ਚੱਲ ਪਏ। ੨ ਮਿੰਟ ਰੁਕ ਕੇ ਜਥਾ ਭੀ ਪਿੱਛੇ-ਪਿੱਛੇ ਚੱਲ ਪਿਆ। ਸਰੋਵਰ 'ਤੇ ਪੁੱਜ ਕੇ ਅਸ਼ਨਾਨ ਕਰ ਕੇ ਅੰਮ੍ਰਿਤ ਵੇਲਾ ਸੀ, ਗੁਰਦੁਆਰੇ ਵਿਚ ਆਸਾ ਦੀ ਵਾਰ ਲੱਗ ਰਹੀ ਸੀ। ਜਾਂ ਅਕਾਲੀ ਜਥੇ ਨੇ ਦਰਸ਼ਨੀ ਦਰਵਾਜ਼ੇ ਥਾਣੀਂ ਲੰਘ ਕੇ ਇਕ ਵੇਰ ਪੰਜ ਜੈਕਾਰੇ

ਛੱਡੇ, ਤਾਂ ਦਰਬਾਰ ਸਾਹਿਬ ਦੇ ਅੰਦਰ ਤੇ ਜਿਨ੍ਹੇ ਸੇਵਾਦਾਰ ਆਦਿਕ ਪਹਿਰੇ ਵਾਲੇ ਸੀ, ਕੁਝ ਤਾਂ ਦਿਨ ਚੜ੍ਹ ਜਾਣ ਕਰਕੇ ਪਹਿਲਾਂ ਹੀ ਵਿਹਲੇ ਹੋ ਕੇ ਚਲੇ ਗਏ ਸੀ ਤੇ ਬਾਕੀ ਚੰਦ ਹੀ ਸੀ, ਜੋ ਜਥੇ ਦੇ ਅੰਦਰ ਜਾਣ ਕਰ ਕੇ ਨਿਕਲ ਗਏ। ਜੈਕਾਰਾ ਸੁਣਦੇ ਸਾਰ ਸ਼ਹਿਰ ਵਿਚ ਮਸ਼ਹੂਰ ਹੋ ਗਿਆ ਕਿ ਅਕਾਲੀ ਆਏ ਹਨ (ਗੋਮੀ ਕਾਲੇ ਵਾਲਾ ਦਸਦਾ ਹੈ ਕਿ ਜਦ ਅਸੀਂ ਨਨਕਾਣੇ ਸਾਹਿਬ ਸਟੇਸ਼ਨ 'ਤੇ ਉਤਰੇ ਤਾਂ ਪਲੇਟ ਫਾਰਮ 'ਤੇ ਬਾਬੂ ਅਲੀ ਮੁਹੰਮਦ ਥਾਣੇਦਾਰ ਮਿਲਿਆ ਤੇ ਇਸ ਕੁਝ ਗੱਲ ਮਹੰਤ ਨਾਲ ਵੱਖਰੇ ਹੋ ਕੇ ਕੀਤੀ।) ਏਧਰ ਮਹੰਤ ਨਰਾਇਣ ਦਾਸ ਨੇ ਆਪਣੀ ਪਾਰਟੀ ਬਾਵਾ ਕਰਤਾਰ ਸਿੰਘ ਬੇਦੀ, ਮੰਗਲ ਸਿੰਘ ਕੂਕਾ, ਬਸੰਤ ਦਾਸ ਮਾਣਕਵਾਲਾ, ਸੁਚੇਤ ਸਿੰਘ ਮੋਰੂਫ ਹੋਇਆ-ਹੋਇਆ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਅਰਦਾਸੀਆ, ਖੁਸ਼ਹਾਲ ਦਾਸ ਥੰਮਨਵਾਲਾ, ਜਗਨ ਨਾਥ ਬਗਿਆਂ ਵਾਲਾ ਦੇ ਬਣਾਈ ਸਾਜ਼ਿਸ਼ ਮੁਤਾਬਕ ਬਹੁਤ ਸਾਰੇ ਡਾਕੂ ਤੇ ਕਾਤਲ ਆਪਣੇ ਹੱਥ ਵਿਚ ਕੀਤੇ ਹੋਏ ਸੀ। ਭਾਈ ਬੂਟਾ ਸਿੰਘ ਲਾਇਲਪੁਰੀ ਸਾਡੇ ਪਾਸੋਂ ਜਾ ਕੇ ਕੀਤੀ ਹੋਈ ਮੀਟਿੰਗ ਦਾ ਸਾਰਾ ਭੇਦ ਕਿਸੇ ਨੇ ਨਨਕਾਣੇ ਸਾਹਿਬ ਮਹੰਤ ਨੂੰ ਪਹੁੰਚਾ ਦਿੱਤਾ ਤੇ ਤਾਰ ਭੀ ਦਿੱਤੀ, ਜਿਸ ਕਰਕੇ ਇਸ ਨੇ ਭੀ ਮੌਕੇ 'ਤੇ ਕਾਫੀ ਆਦਮੀ ਇਕੱਠੇ ਕੀਤੇ ਹੋਏ ਸੀ। ਖ਼ਾਸ ਕਰਕੇ ੧੯ ਸਵੇਰੇ ਮਹੰਤ ਕਿਸੇ ਮਾਲ ਗੱਡੀ 'ਤੇ ਲਾਹੌਰ ਪੁੱਜਾ ਤੇ ਏਥੇ ਕਾਨਫ਼ਰੰਸ 'ਤੇ ਆਏ ਹੋਏ ੬੦ ਕੁ ਆਦਮੀ ਚੋਣਵੇਂ ਚੋਣਵੇਂ ਲਾਹੌਰੋਂ ਇਕ ਵਜੇ ਦੀ ਗੱਡੀ ਨਨਕਾਣੇ ਸਾਹਿਬ ਲੈ ਕੇ ਆਇਆ ਤੇ ਏਥੇ ਦੇ ਪਹਿਰੇ ਵਗੈਰਾ ਦਾ ਪੂਰਾ-ਪੂਰਾ ਇੰਤਜ਼ਾਮ ਕਰ ਕੇ ੨੦ ਕੁ ਖ਼ਾਸ ਯਾਰਾਂ ਸਮੇਤ ਮਹੰਤ ਨਰਾਇਣ ਦਾਸ, ਜਦ ਇਸ ਨੂੰ ਪ੍ਰਤੀਤ ਹੋਇਆ ਕਿ ਅਕਾਲੀ ਨਹੀਂ ਆਉਂਦੇ ਵਾਪਸ ੩ ਵਜੇ ਦੀ ਗੱਡੀ ਕਾਨਫ਼ਰੰਸ 'ਤੇ ਲਾਹੌਰ ਪੁੱਜਣ ਵਾਸਤੇ ਗੱਡੀ ਚੜ੍ਹ ਬੈਠਾ ਸੀ, ਜਾਂ ਇਕ ਮੁਸਲਮਾਨੀ ਮਰਾਸਨ ਨੇ ਜੋ ਜੜ੍ਹਾਂ ਵਾਲੇ ਵੱਲੋਂ ਗੱਡੀ 'ਤੇ ਆਈ ਸੀ, ਮਹੰਤ ਵੇਖ ਕੇ ਉੱਚੀ ਦਿੱਤੀ ਆਖਿਆ "ਵੇ ਮਹੰਤ ਤੂੰ ਇਥੇ ਕੀ ਵੇਖਦਾ ਏਂ ? ਅਕਾਲੀ ਆਉਂਦੇ ਪਏ ਨੀ, ਕੁਰਾਨ ਦੀ ਕਸਮ, ਨਾਲ ਦੀਨ ਈਮਾਨ ਦੇ ਇਸ ਗੱਡੀ ਤੋਂ ੧੦੦ ਕਾਲੀ ਪਗੜੀਆਂ ਵਾਲੇ ਬੁਚਿਆਣੇ ਸਟੇਸ਼ਨ 'ਤੇ ਉਤਰੇ ਨੀਂ !"

ਇਸ ਬੁੱਢੀ ਦੀ ਖਬਰ ਸੁਣ ਕੇ ਨਰਾਇਣ ਦਾਸ ਚਲਦੀ ਗੱਡੀ ਤੋਂ ਉਤਰਿਆ ਤੇ ਨਾਲ ਦਿਆਂ ਨੂੰ ਭੀ ਅਵਾਜ਼ਾਂ ਮਾਰੀਆਂ। ਕਈ ਏਥੇ ਹੀ ਛਾਲਾਂ ਮਾਰ ਕੇ ਉਤਰ ਗਏ ਕਈ ਬਾਰ ਬਰਟਨ ਤੋਂ ਉਤਰ ਕੇ ਸ਼ਾਮ ਨੂੰ ਨਨਕਾਣੇ ਸਾਹਿਬ ਵਾਪਸ ਆ ਗਏ। ਸਾਰੀ ਰਾਤ ਨਨਕਾਣੇ ਸਾਹਿਬ ਦੇ ਰਾਹ 'ਤੇ ਦੂਰ-ਦੂਰ ਤਕ ਪਹਿਰੇ ਬਿਠਾ ਰੱਖੇ। ਜਦ ਕੋਈ ਨਾ ਆਇਆ, ਤਾਂ ਦਿਨ ਚੜ੍ਹੇ ਆਪੋ-ਆਪਣੇ ਟਿਕਾਣਿਆਂ 'ਤੇ ਚਲੇ ਗਏ।

ਮਹੰਤ ਇਸ ਵੇਲੇ ਵੱਡੀ ਬੈਠਕ ਵਿਚ ਸੀ। ਜੈਕਾਰਾ ਸੁਣ ਕੇ ਇਸ ਦੇ ਖਾਸ ਯਾਰ ਇਕੱਠੇ ਹੋ ਕੇ ਮਹੰਤ ਕੋਲ ਗਏ। ਮਹੰਤ ਜੀ ਅਕਾਲੀ ਆ ਗਏ ਤੇ ਦਰਬਾਰ ਸਾਹਿਬ ਜਾ ਵੜੇ ਹਨ। ਹੁਕਮ ਕਰੋ। ਇਕ ਘੰਟਾ ਤਿਆਰੀ ਕਰਦਿਆਂ ਲੱਗਾ।

ਅਕਾਲੀ ਜਥੇ ਨੇ ਅੰਦਰ ਵੜ ਕੇ ਦਰਬਾਰ ਸਾਹਿਬ ਦੇ ਦਰਵਾਜ਼ੇ ਅੰਦਰੋਂ ਬੰਦ ਕਰ ਲੀਤੇ ਸਨ। ਇਸ ਕਰਕੇ ਮਹੰਤ ਨੇ ਸ਼ੇਰ ਸਿੰਘ ਸੈਣੀ ਨੂੰ ਹੁਕਮ ਦਿੱਤਾ ਕਿ ਬਾਲ ਲੀਲ੍ਹਾ ਜਮੀਤ ਸਿੰਘ ਪੁਜਾਰੀ ਦੇ ਮਕਾਨ ਤੋਂ ਪੌੜੀ ਲਿਆ। ਸ਼ੇਰ ਸਿੰਘ ਨੇ ਝਟ ਪੌੜੀ ਲੈ ਆਂਦੀ ਤੇ ਗੁਰਦੁਆਰੇ ਦੇ ਦੱਖਣ ਦੇ ਦਰਵਾਜ਼ੇ ਤੇ ਲਹਿੰਦੇ ਪਾਸੇ ਖੂਹ ਦੇ ਪਾਸ ਪੌੜੀ ਲਾਈ। ਪੌੜੀ ਥਾਣੀ ਰਾਂਝਾ, ਮਾਛੀ, ਰਿਆਣਾ, ਵਸਾਖਾ ਸਿੰਘ, ਸਹਾਰੀ ਵਾਲਾ ਆਦਿਕ ੬ ਆਦਮੀ ਬੰਦੂਕਾਂ ਵਾਲੇ ਤੇ ਜਗਨ ਨਾਥ ਬੱਗਿਆਂ ਵਾਲੇ ਪਾਸ ਪਸਤੌਲ ਸੀ, ਇਨ੍ਹਾਂ ਪ੍ਰਕਰਮਾ ਤੋਂ ਦੱਖਣ ਪਾਸੇ ਦੇ ਮਕਾਨਾਂ 'ਤੇ ਚੜ੍ਹ ਕੇ ਗੋਲੀ ਬਰਸਾਣੀ ਸ਼ੁਰੂ ਕੀਤੀ। ਇਸ ਵੇਲੇ ਮਹੰਤ ਨਰਾਇਣ ਦਾਸ ਤੇ ਸਮੈਲ ਭੱਟੀ ਬੈਠਕ ਤੋਂ ਚੜ੍ਹਦੇ ਪਾਸੇ ਦੀ ਟੱਟੀ ਦੀ ਨੁਕਰ ਤੇ ਖਲੋ ਕੇ ਗੋਲੀਆਂ ਮਾਰਨ ਵਾਲਿਆਂ ਨੂੰ ਵੰਗਾਰ-ਵੰਗਾਰ ਕੇ ਲੜਾ ਰਿਹਾ ਸੀ।

ਅਸਲੀ ਹਮਾਣਿਤੀਆਂ ਦੇ ਨਾਮ ਇਹ ਹਨ, ਜੋ ਕਾਤਲਾਂ ਦੇ ਦੋ ਟੋਲੇ ਲਿਆਇਆ ਸੀ—

**ਗੋਸੀ ਦੀ ਜ਼ਬਾਨੀ:**-ਖੁਸ਼ਾਲ ਦਾਸ ਨਰਾਇਣ ਦਾਸ ਦਾ ਭਨੂੰਜਾ ਤੇ ਅਰਜਨ ਦਾਸ ਭਣੇਵਾਂ। ਥੰਮਨਵਾਲੇ ਹੇਠ ਲਿਖੇ ਬਦਮਾਸ਼ ਇਨ੍ਹਾਂ ਲਿਆਂਦੇ ਸੀ—

(੧) ਵਸਾਖਾ ਸਿੰਘ (੨) ਭਾਗ ਸਿੰਘ (੩) ਖੁਸ਼ਹਾਲੀ ਚੂਹੜਾ ਸਮੇਤ ਚਾਰ-ਚਾਰ ਸਾਥੀਆਂ ਦੇ ਸਹਾਰੀ ਤੋਂ (੮) ਛੀਨਾ ਤੇ (੯) ਸੁੰਦਰ ਸਿੰਘ ਧਵਾਨੀਆਂ (੧੦) ਮੱਖਨ ਸਿੰਘ ਝਖਾਨ ਬਦਰਪੁਰ ਦਾ (੧੧) ਨਵਾਬ ਰੰਗੜ ਕੋਟਲੀ ਦਾ (੧੨) ਗੋਰੀ ਬਾਵਾ ਥੰਮਨ ਤੋਂ (੧੩) ਕੰਦੀ ਮੋਚੀ ਮਤੇ ਵਾਲਾ (੧੪) ਰਿਆਣਾ ਮੋਂ, (੧੫) ਚਰਾਗ ਭੂੰਡ (੧੬) ਸੁਰੈਣਾ ਖੱਤਰੀ ਰੋਸਿਆ ਦੇ ਆਦਿਕ ਇਹ ਸਾਰੇ ੬੦ ਡਾਕੂ ਸੀ।

## ਪਾਰਟੀ ਨੰ: ੨

ਜਗਨ ਨਾਥ ਬਾਗਿਆਂ ਵਾਲੇ ਦੀ। ਇਸ ਦੀ ਥਾਂ ਜਗਤ ਸਿੰਘ ਪੜ੍ਹਿਆ ਗਿਆ ਹੈ—

(੧) ਉਤਮ ਸਿੰਘ ਧਾੜੀਵਾਲ ਜ਼ਿਲ੍ਹਾ ਅੰਮ੍ਰਿਤਸਰ (੨) ਨੰਨਤੂ ਕ੍ਰਿਤੋਵਾਲ ਦਾ (੩) ਕਿਸ਼ਨ ਦਾਸ ਮਟ ਕਲਿਆਣ ਤੋਂ (੪) ਰਾਧੂ ਸਹਾਰੀ ਵਾਲਾ। ਇਹ ਪਾਰਟੀ ਸਾਰੀ ੨੦ ਦੀ ਗਿਣਤੀ ਵਿਚ ਸੀ।

ਪਾਲਾ ਰਾਮ ਤੇ ਗੋਪਾਲ ਦਾਸ ਭਾਈ ਫੇਰੂ ਤੋਂ ਸਮੇਤ ੨੪ ਬਦਮਾਸ਼ਾਂ ਦੇ। ਨਰਾਇਣ ਦਾਸ ਦੀ ਆਪਣੀ ਬਦਮਾਸ਼ ਪਾਰਟੀ ਇਹ ਸੀ—

(੧) ਲਧੂ ਚੇਲਾ ਪੰਜਾਬ ਦਾਸ (੨) ਬਾਗੀ (੩) ਕ੍ਰਿਪਾ (੪) ਭਰਗਾ ਨੰਦ (੫) ਸੁਧ ਦਾਸ (੬) ਲਾਲੂਦਾਸ ਦਲੂਆਂ ਵਾਲਾ (੭) ਦੇਵਾ ਦਾਸ ੨, (੮) ਤਸੀਕੇ ਦੋ ਮਸੈਲੀ (੧੪) ਸ਼ੇਰ ਸਿੰਘ ਸੈਣੀ (੧੫) ਰਾਂਝਾ (੧੬) ਸ਼ਾਮੂ ਮਾਛੀ ਦੋਵੇਂ ਪੈੜੇਵਾਲੀ ਦੇ (੧੭) ਸਮੈਲ ਭੱਟੀ ਪੱਕੇ ਖੂਹ ਤੋਂ ਅਤੇ ਇਕ ਹੋਰ ਕੋਈ ਰੰਗੀ ਹੋਈ ਦਾੜ੍ਹੀ ਵਾਲਾ, ਕਿਸੇ ਪਿੰਡ ਤੋਂ (੧੮) ਮੁਸਲਮਾਨ (੧੯) ਇੰਦਰ ਦਾਸ ਮਹੰਤ ਦਾ ਭਣੇਵਾਂ ਕੋਟ ਤਾਹਰ ਤੋਂ (੨) ਅਰਜਨ ਦਾਸ ਭਤੀਜਾ ਮਹੰਤ ਦਾ (੨੧) ਬਾਲਕ ਦਾਸ (੨੨) ਜੀਉਣ ਦਾਸ (੨੩) ਲਾਲ ਦਾਸ ਚੁਬਾਰੀ ਵਾਲਾ (੨੪) ਤੇ ਕੰਨ ਪਾਟਾ ਨਾਲ ਸਾਧ, 'ਸੇ

ਮੁਜਾਰੇ ਕੋਟ ਸਾਧੂ ਰਾਮ ਤੋਂ ੧੬ ਆਦਮੀ। ਬੇਅੰਤ ਸਿੰਘ ਨਰੰਗ ਕੋਟ ਦਰਬਾਰ ਤੋਂ ੧੫ ਆਦਮੀ, ੨੮ ਪਠਾਣ। ਗੋਂਦਾ ਮਹੰਤ ਦਾ ਚੇਲਾ ਬੂਟਾ ਜੋਈਯਾ ਪਿੰਡ ਸਿਧੂ ਦਾ, ਲਾਭ ਸਿੰਘ ਪਟਵਾਰੀ ਬਾਲਕ ਰਾਮ ਨਿਰਬਾਣ ਦਾ ਸਕਾ ਭਤੀਜਾ, ਇਨ੍ਹਾਂ ਦੀ ਗਿਣਤੀ ੨੦੦ ਦੇ ਕਰੀਬ ਸੀ।

## ਬੰਦੂਕਾਂ ਕਿੱਥੋਂ ਆਈਆਂ ?

੧. ਮਹਬਤੀ ਟਾਗੇ ਦੀ ਕੜਨ ਤੋਂ, ਦੇਵੀ ਦੀ ਪਾਨਾ ਵਾਲੇ ਤੋਂ, ਇਕ ਸਲਾਮਾਬਾਦ ਤੋਂ, ਇਕ ਬੰਦੂਕ ਤੇ ਪਾਸਤੌਲ ਮਹੰਤ ਦਾ ਆਪਣਾ ਸੀ। ਇਕ ਪਸਤੌਲ ਜਗਨ ਨਾਥ ਬਗਿਆਂ ਵਾਲੇ ਦੇ ਪਾਸ ਆਪਣਾ ਸੀ। ਵਸਾਖਾ ਸਿੰਘ ਸਹਾਰੀ ਵਾਲੇ ਕੋਲ ਤੇ ਨੰਦੀ ਮੋਚੀ ਕੋਲ ਭੀ ਆਪਣੀ ਸਨ। ਗਿਣਤੀ ੬ ਬੰਦੂਕਾਂ ਤੇ ਦੋ ਪਸਤੌਲ ਹਾਦਸੇ ਵਿਚ ਕੰਮ ਆਏ।

## ਬੰਦੂਕਾਂ ਚਲਾਉਣ ਵਾਲੇ :-

ਉਤਮ ਸਿੰਘ ਧਾੜੀ ਵਾਲੀਆ, ਰਾਂਝਾ ਤੇ ਸ਼ਾਮੂ ਮਾਛੀ ਪੈੜੇ ਵਾਲੀ ਦੇ ਰਿਆਣਾਂ ਮੇਂ, ਵਸਾਖਾ ਸਿੰਘ ਸਹਾਰੀ ਵਾਲਾ, ਨੰਦ ਮੋਚੀ ਪਠੇ ਦਾ, ੬ ਪਸਤੌਲ ਜਗਨ ਨਾਥ ਬੱਗਿਆਂ ਵਾਲੇ ਤੇ ਮਹੰਤ ਨਰਾਇਣ ਦਾਸ ਪਾਸ ਸੀਗੇ। ਹੋਰ ਸਾਰੇ ਦੇ ਸਾਰੇ ਆਦਮੀਆਂ ਪਾਸ ਛਵ੍ਹੀਆਂ ਸਨ। ਥਰਕਾਨ ਨਾਲ ਜਨਮ ਅਸਥਾਨ ਦੇ ਤਾਕ ਨੂੰ ਪੱਥਰ ਨਾਲ ਸਰੀ ਕੀਤੀ। ਏਧਰ ਜਿਸ ਵੇਲੇ ਗੋਲੀ ਸ਼ੁਰੂ ਹੋਈ, ਤਾਂ ਭਾਈ ਉਤਮ ਸਿੰਘ ਜੀ ਦੇ ਕਾਰਖ਼ਾਨੇ, ਭਾਈ ਦਲੀਪ ਸਿੰਘ ਜੀ ਗੋਲੀ ਦੀ ਅਵਾਜ਼ ਸੁਣ ਕੇ ਗੁਰਦੁਆਰੇ, ਵੱਲ ਛੇਤੀ ਨਾਲ ਟੁਰੇ। ਭਾਈ ਸਾਹਿਬ ਜੀ ਨੂੰ ਭਾਈ ਉਤਮ ਸਿੰਘ ਤੇ ਹੋਰ ਸਿੰਘ ਨੇ ਮਨ੍ਹੇ ਕੀਤਾ ਕਿ ਭਾਈ ਸਾਹਿਬ ਜੀ, ਗੋਲੀ ਸ਼ੁਰੂ ਹੋ ਗਈ ਹੈ, ਆਪ ਨਾ ਜਾਉ, ਆਪ ਭੀ ਮਾਰੇ ਜਾਉਗੇ ਪਰ ਭਾਈ ਸਾਹਿਬ ਨਾ ਰੁਕੇ। ਇਨ੍ਹਾਂ ਦੇ ਨਾਲ ਭਾਈ ਵਰਿਆਮ ਸਿੰਘ ਜੀ ਭੋਜੀਆਂ ਤੇ ਬੂਟਾ ਸਿੰਘ ਜੀ ਲਾਇਲਪੁਰੀ ਟੁਰੇ ਪਰ ਰੂਕਿਆਂ ਦੇ ਬੁੰਗੇ ਤੋਂ ਅਗਲੇ ਪਾਸੇ ਅੱਪੜੇ, ਤਾਂ ਭਾਈ ਬੂਟਾ ਸਿੰਘ ਜੀ ਪਿਸ਼ਾਬ ਕਰਨ ਬੈਠੇ ਤੇ ਫੇਰ ਬੈਠਕ 'ਤੇ ਚੜ੍ਹ ਗਏ। ਭਾਈ ਦਲੀਪ ਸਿੰਘ ਜੀ ਸਮੇਤ ਭਾਈ ਵਰਿਆਮ ਸਿੰਘ ਦੇ ਦਰਸ਼ਨੀ ਦਰਵਾਜੇ ਪਾਸ ਪੁੱਜੇ, ਤਾਂ ਅੱਗੋਂ ਮਹੰਤ ਨਰਾਇਣ ਦਾਸ ਘੋੜੀ 'ਤੇ ਚੜ੍ਹਿਆ, ਝਟ ਇਨ੍ਹਾਂ ਦੇ ਪਾਸ ਆਇਆ। ਤਾਂ ਭਾਈ ਦਲੀਪ ਸਿੰਘ ਜੀ ਜੋ ਅੱਗੋ ਮਹੰਤ ਦੇ ਵਾਕਫ ਸੇ, ਮਹੰਤ ਨੂੰ ਆਖਿਆ, ਮਹੰਤਾ ਤੂੰ ਬੜਾ ਕਹਿਰ ਕੀਤਾ ਹੈ। ਹੁਣ ਬਸ ਕਰ। ਮੈਂ ਤੈਨੂੰ ਪੰਥ ਪਾਸੋਂ ਮਾਫ ਕਰਾ ਦਿਆਂਗਾ। ਹੁਣ ਸਿੰਘਾਂ ਨੂੰ ਨਾ ਮਾਰ। ਮਹੰਤ ਬੋਲਿਆ, "ਤੂੰ ਕੌਣ ਹੈਂ ?" ਭਾਈ ਦਲੀਪ ਸਿੰਘ ਜੀ ਨੇ ਉਤਰ ਦਿੱਤਾ, "ਮੈਂ ਸਿੱਖ ਹਾਂ।"

**ਮਹੰਤ :-** ਤੂੰ ਅਕਾਲੀ ਹੈ ?

**ਭਾਈ ਜੀ :-** ਹਾਂ ਮੈਂ ਅਕਾਲੀ ਹਾਂ।

**ਮਹੰਤ :-** ਅੱਛਾ, ਜੇ ਤੂੰ ਅਕਾਲੀ ਹੈ! ਤਾਂ ਆਈ ਜੇ, ਭਾਈ ਜੀ ਨੇ ਛਾਤੀ ਸਾਹਮਣੇ ਕੀਤੀ, ਤਾਂ ਚੰਡਾਲ ਮਹੰਤ ਨੇ ਭਾਈ ਜੀ ਨੂੰ ਗੋਲੀ ਮਾਰੀ, ਜੋ ਭਾਈ ਜੀ

ਦੀ ਛਾਤੀ ਵਿਚ ਸੱਜੇ ਮੋਢੇ ਦੇ ਹੇਠ ਲੱਗੀ। ਏਨੇ ਨੂੰ ਪਿੱਛੋਂ ਦੀ ਹੋ ਕੇ ਲਧੂ ਨੇ ਛਵ੍ਹੀ ਮਾਰੀ, ਤਾਂ ਭਾਈ ਜੀ ਦੀ ਸੱਜੀ ਬਾਂਹ ਧੜ ਤੋਂ ਅਲੱਗ ਹੋ ਗਈ। ਡਿੱਗਦੇ-ਡਿੱਗਦੇ ਭਾਈ ਜੀ ਨੇ ੧੦੦੦ ਰੁਪਏ ਦੇ ਨੋਟ, ਜੋ ਇਨ੍ਹਾਂ ਦੇ ਖੀਸੇ ਵਿਚ ਸੀ ਕੱਢ ਕੇ ਮਹੰਤ ਵੱਲ ਸੁੱਟੇ ਤੇ ਆਖਿਆ, ਲੈ ਮਹੰਤਾ, ਤੇਰੇ ਪਾਸੋਂ ਸਾਂਗਲਾ ਸਕੂਲ ਵਾਸਤੇ ਚੰਦਾ ੧੦੦੦ ਰੁਪਏ ਲੈ ਗਿਆ ਸੀ, ਉਹ ਤੈਨੂੰ ਵਾਪਸ ਦਿੰਦਾ ਹਾਂ। ਬਸ ਏਨੇ ਚਿਰ ਨੂੰ ਤਿੰਨ-ਚਾਰ ਛਵ੍ਹੀਆਂ ਵਾਲਿਆਂ ਨੇ ਭਾਈ ਜੀ ਦਾ ਧੜ ਟੋਟੇ-ਟੋਟੇ ਕਰ ਦਿੱਤਾ। ਦੂਜਾ ਜੋ ਵਰਿਆਮ ਸਿੰਘ ਭੋਜੀਆਂ ਦਾ ਸਾਡੇ ਜਥੇ ਦਾ ਬਿਜਲਾ ਸਿੰਘ ਪਾਸ ਖਲੋਤਾ ਸੀ, ਇਸ ਨੂੰ ਮਹੰਤ ਦੇ ਭਤੀਜੇ ਅਰਜਨ ਦਾਸ ਬਾਗੀ ਨੇ ਛਵ੍ਹੀਆਂ ਨਾਲ ਡੱਕਰੇ ਕਰ ਦਿੱਤਾ। ਇਨ੍ਹਾਂ ਦੀਆਂ ਦੇਹਾਂ ਨੂੰ ਅਲੱਗ-ਅਲੱਗ ਪਕੜ ਕੇ ਆਵੀ ਵਿਚ ਸੁੱਟ ਕੇ ਸ਼ੇਰ ਸਿੰਘ ਸ਼ੈਣੀ ਗੋਰੀ ਕਾਨੇ ਵਾਲੇ ਲਧੂ ਨੇ ਤੇਲ ਪਾ ਕੇ ਫੌਰਨ ਅੱਗ ਲਾ ਦਿੱਤੀ।

ਉਧਰ ਕੋਠੇ 'ਤੇ ਚੜ੍ਹੇ ਹੋਏ ਬੰਦੂਕਾਂ ਵਾਲਿਆਂ ਨੇ ਜਦ ਦਰਬਾਰ ਸਾਹਿਬ ਬਾਰਾਂਦਰੀ ਵਿਚ ਬੈਠਿਆਂ ਸਿੰਘਾਂ ਨੂੰ ਗੋਲੀਆਂ ਨਾਲ ਘਾਇਲ ਕਰ ਦਿੱਤਾ, ਤਾਂ ਹੁਣ ਛਵ੍ਹੀਆਂ ਵਾਲੇ ਹੇਠਾਂ ਉਤਰੇ। ਸਭ ਤੋਂ ਪਹਿਲਾਂ ਉਤਮ ਸਿੰਘ ਧਾੜੀਵਾਲੇ ਨੇ ਛਾਲ ਮਾਰੀ। ਇਕ ਦਮ ਟੁਟ ਕੇ ਫੱਟੜ ਸਿੰਘਾਂ ਨੂੰ ਛਵੀ ਨਾਲ ਵੱਢਣ ਲੱਗ ਪਏ। ਇਸ ਵੇਲੇ ਕਈ ਸਿੰਘ ਬਚੇ ਹੋਏ ਭੀ ਸੇ। ਜਥੇਦਾਰ ਦੇ ਕਹਿਣ ਅਨੁਸਾਰ ਕਿਸੇ ਹੱਥ ਨਾ ਚੁੱਕਿਆ, ਦੋ ਸਿੰਘ ਦੱਖਣ ਵਾਲੀਆਂ ਪੌੜੀਆਂ ਤੋਂ ਚੜ੍ਹ ਕੇ ਛਾਲ ਮਾਰ ਕੇ ਨਿਕਲੇ। ਇਕ ਨੂੰ ਇਕ ਬੰਦੂਕ ਵਾਲੇ ਨੇ ਪਿੱਛੋਂ ਗੋਲੀ ਮਾਰ ਕੇ ਡੇਗ ਲੀਤਾ ਤੇ ਇਕ ਦੇ ਪੈਰ 'ਤੇ ਗੋਲੀ ਲੱਗੀ ਪਰ ਇਹ ਭੱਜ ਹੀ ਗਿਆ। ਬਾਕੀ ਦੇ ਅਕਾਲੀਆਂ ਨੂੰ ਫੜ-ਫੜ ਕੇ ਛਵ੍ਹੀਆਂ ਵਾਲੇ ਦਰਸ਼ਨੀ ਡਿਉੜੀ ਦੇ ਬਰਾਂਡਿਆਂ ਵਿਚ ਸਿਸਕਦਿਆਂ ਨੂੰ ਲਿਜਾ ਕੇ ਲੱਗੇ ਟੋਟੇ-ਟੋਟੇ ਕਰਨ। ਉਧਰ ਮਹੰਤ ਨੇ ਪਠਾਣਾਂ ਨੂੰ ਵੰਗਾਰਿਆ ਕਿ ਤੁਸੀਂ ਅੰਦਰਵਾਰ ਜਨਮ ਅਸਥਾਨ ਦੇ ਨਾਲ ਹੀ ਪਹਾੜ ਪਾਸੇ ਲੱਕੜੀਆਂ ਸੁੱਟ ਕੇ ਤੇਲ ਪਾ ਕੇ ਸਿੰਘਾਂ ਨੂੰ ਜਲਾ ਦਿਉ, ਤਾਂ ਕਿ ਕੋਈ ਨਿਸ਼ਾਨੀ ਭੀ ਨਾ ਰਹਿ ਜਾਵੇ। ਜ਼ਾਲਮ ਪਠਾਣ ਸਿਸਕਦੇ ਸਿੰਘਾਂ ਨੂੰ ਫੜ-ਫੜ ਕੇ ਅੱਗ ਵਿਚ ਸੁੱਟੀ ਜਾਣ। ਕੋਲ ਵੇਖਣ ਵਾਲੇ ਦਸਦੇ ਹਨ, ਜਿਸ ਵੇਲੇ ਜੀਉਂਦੇ ਸਿੰਘ 'ਤੇ ਤੇਲ ਪਾ ਕੇ ਅੱਗ ਲਗਾ ਦਿੰਦੇ ਸੀ, ਕਈ ਸਿੰਘ ਵਿੱਚੋਂ ਉਠ ਕੇ ਗੋਡਿਆਂ ਪਰਨੇ ਹੋ ਜਾਂਦੇ ਸਨ। ਉਤੋਂ ਛਵ੍ਹੀਆਂ ਵਾਲੇ ਕੋਲ ਖਲੋਤੇ ਸੀ। ਜਿਹੜਾ ਉਠਦਾ ਸੀ, ਫੌਰਨ ਛਵ੍ਹੀ ਨਾਲ ਦੋ ਕੀਤਾ ਜਾਂਦਾ ਸੀ। ਇਕ ਸਿੰਘ ਵੱਡੇ ਲੰਮੇ ਕੱਦ ਦਾ ਸੀ, ਇਹ ਦੋ ਵਾਰ ਉਠਿਆ ਤੇ ਛੇਤੀ-ਛੇਤੀ ਉਠ ਕੇ ਜੰਡ ਦੇ ਨਾਲ ਜਾ ਬੈਠਾ। ਇਸ ਦਾ ਇਥੇ ਹੀ ਸਿਰ ਜੁਦਾ ਕਰ ਕੇ ਤੇਲ ਪਾ ਕੇ ਅੱਗ ਲਗਾਈ ਗਈ। ਜੰਡ ਨਾਲ ਬੱਧਾ ਕਿਸੇ ਨੇ ਕਿਸੇ ਨੂੰ ਨਹੀਂ।

ਬੰਨੇ ਦੇ ਸਾਰੇ ਸਿੰਘਾਂ ਨੂੰ ਅੱਗ ਦੀ ਭੇਟ ਕਰ ਚੁੱਕੇ, ਤਾਂ ਇਕ ਬਦਮਾਸ਼ ਨੇ ਆਖਿਆ, ਦਰਬਾਰ ਸਾਹਿਬ ਦੇ ਅੰਦਰ ਦਰਵਾਜ਼ੇ ਬੰਦ ਹਨ। ਅੰਦਰ ਅਕਾਲੀ ਹੋਣਗੇ। ਜ਼ੋਰ ਲਾ ਰਹੇ, ਚੂਥੀ ਨਾ ਪੁੱਟੀ ਗਈ। ਤਾਂ ਮਹੰਤ ਨੇ ਤਰਖਾਨ ਨੂੰ ਬੁਲਾਇਆ। ਇਸ ਨੇ ਜਨਮ ਅਸਥਾਨ ਦੇ ਲਹਿੰਦੇ ਪਾਸੇ ਦੇ ਤਾਕ ਨੂੰ ਸਥਰੇ ਨਾਲ ਵੱਢ ਕੇ ਮੋਰੀ

ਕੀਤੀ। ਇਸ ਮੋਰੀ ਵਿਚ ਬੰਦੂਕ ਰੱਖ ਕੇ ਕਾਤਲਾਂ ਨੇ ਗੋਲੀਆਂ ਚਲਾਈਆਂ, ਜੋ ਗੁਰੂ ਸਾਹਿਬ ਦੇ ਜਨਮ ਅਸਥਾਨ 'ਤੇ ਲੱਗੀਆਂ ਤੇ ਕਈ ਸਿੰਘਾਂ ਨੂੰ ਭੀ ਘਾਇਲ ਕੀਤਾ। ਇਤਨੇ ਨੂੰ ਪਹਾੜ ਦੇ ਪਾਸੇ ਦੇ ਦਰਵਾਜ਼ੇ ਦੀ ਚੂਥੀ ਪੁੱਟ ਕੇ ਬੂਹਾ ਖੋਲ੍ਹ ਲਿਆ। ਇਕ ਦਮ ਦਰਜਨ ਕਾਤਲਾਂ ਦੀ ਧਾੜ ਅੰਦਰ ਵੜ ਗਈ ਤੇ ਸਿੰਘਾਂ ਨੂੰ ਕਤਲ ਕਰਨਾ ਸ਼ੁਰੂ ਕੀਤਾ। ਸਿੰਘਾਂ ਦੇ ਲਹੂ ਨਾਲ ਦਰਬਾਰ ਦਾ ਅੰਦਰ ਰੰਗਿਆ ਗਿਆ। ਬਲਕਿ ਲਹੂ ਬਾਹਰ ਮੋਰੀ ਥਾਣੀਂ ਬਹਿ ਨਿਕਲਿਆ ਤੇ ਕਾਤਲਾਂ ਨੂੰ ਸਿੰਘਾਂ ਨੂੰ ਧੂਹ-ਧੂਹ ਕੇ, ਜਿਥੇ ਅੱਗੇ ਪਏ ਜਲਦੇ ਸਨ, ਉਥੇ ਹੀ ਸੁੱਟ ਦਿੱਤਾ। ਉਧਰ ਨਨਕਾਣਾ ਸਾਹਿਬ ਦੀਆਂ ਤਿੰਨ ਵਸਤੀਆਂ ਵਿਚ ਹਾ-ਹਾ ਕਾਰ ਦੀ ਦੁਹਾਈ ਮੱਚ ਗਈ। ਜ਼ਿਲ੍ਹੇ ਸ਼ੇਖੂਪੁਰੇ ਦਾ ਬਾਰਕ ਮਾਸਟਰੀ ਦਾ ਇੰਜੀਨੀਅਰ ਸ. ਨਰਾਇਣ ਸਿੰਘ ਸਿੱਧੂ ਏਥੇ ਸੀ; ਇਸ ਨੇ ਸੁਣਦੇ ਸਾਰ ਘੋੜੇ 'ਤੇ ਚੜ੍ਹ ਕੇ ਮਾਗਟਾਂ ਵਾਲੇ ਬੰਗਲੇ ਪਹੁੰਚ ਕੇ ਕਰੀ ਸਾਹਿਬ ਡਿਪਟੀ ਕਮਿਸ਼ਨਰ ਨੂੰ ਜਨਮ ਅਸਥਾਨ ਦੀ ਇਤਲਾਹ ਦਿੱਤੀ। ਸੋ ੧੨ ਵਜੇ ਨੂੰ ਡਿਪਟੀ ਕਮਿਸ਼ਨਰ ਨਨਕਾਣੇ ਸਾਹਿਬ ਆ ਪਹੁੰਚਿਆ। ਏਧਰ ਨਰਾਇਣ ਦਾਸ ਆਪਣੀ ਕਾਤਲਾਂ ਦੀ ਪਾਰਟੀ ਨੂੰ ਲੈ ਕੇ ਭਾਈ ਉਤਮ ਸਿੰਘ ਨੂੰ ਸਮੇਤ ਪ੍ਰਵਾਰ ਦੇ ਕਤਲ ਕਰਨ ਜਾ ਰਿਹਾ ਸੀ। ਅੱਗੋਂ ਡਿਪਟੀ ਕਮਿਸ਼ਨਰ ਮਿਲ ਪਿਆ। ਇਸ ਨੂੰ ਦੇਖ ਕੇ ਕਾਤਲ ਵਾਪਸ ਆ ਗਏ ਤੇ ਡਿਪਟੀ ਕਮਿਸ਼ਨਰ ਜਨਮ ਅਸਥਾਨ ਸਮੇਤ ਸ. ਨਰਾਇਣ ਸਿੰਘ ਤੇ ਭਾਈ ਉਤਮ ਸਿੰਘ ਦੇ ਆ ਪਹੁੰਚਾ। ਕਈ ਸਿੰਘਾਂ ਦੀਆਂ ਦੇਹਾਂ ਅਜੇ ਅੱਧ ਜਲੀਆਂ ਸਨ ਤਾਂ ਡਿਪਟੀ ਕਮਿਸ਼ਨਰ ਨੇ ਮਹੰਤ ਨੂੰ ਬੁਲਾ ਕੇ ਪੁੱਛਿਆ ਕਿ ਇਹ ਲਾਸ਼ਾਂ ਕਿਸ ਦੀਆਂ ਹਨ, ਤਾਂ ਮਹੰਤ ਨੇ ਕਿਹਾ ਕਿ ਅਕਾਲੀ ਕਬਜ਼ਾ ਕਰਨ ਆਏ ਸਨ, ਇਹ ਸਾਧ ਉਦਾਸੀ ਗੁਰਦੁਆਰੇ ਵਿਚ ਬੈਠੇ ਸੀ, ਇਨ੍ਹਾਂ ਨੂੰ ਕਤਲ ਕਰ ਗਏ ਤੇ ਹੁਣ ਨੱਸ ਗਏ ਹਨ। ਡਿਪਟੀ ਕਮਿਸ਼ਨਰ ਨੇ ਆਖਿਆ, "ਅੱਛਾ ਹਮ ਬੰਡੋਬਸਤ ਕਰੇਗਾ, ਟੁਮ ਲੋਗ ਲਾਸ਼ੇਂ ਨਾ ਜਲਾਓ।" ਪਠਾਣਾਂ ਤੋਂ ਪਾਣੀ ਮੰਗਾ ਕੇ ਅੱਗ ਬੁਝਾਈ ਤੇ ਆਪਣੇ ਪੁਲੀਸ ਵਗੈਰਾ ਆਦਮੀ ਪਾਸ ਨ ਹੋਣ ਕਰਕੇ ਉਨ੍ਹਾਂ ਪਠਾਣਾਂ ਨੂੰ ਪਿਆਰ ਪੋਚਾ ਦੇ ਕੇ ਇਨ੍ਹਾਂ ਨੂੰ ਹੀ ਪਹਿਰੇ 'ਤੇ ਲਗਾ ਦਿੱਤਾ। ਮਾਂਗਟਾ ਵਾਲੇ ਦੇ ਥਾਣੇਦਾਰ ਨੂੰ ਭੀ ਪਹਿਰੇ 'ਤੇ ਲਾਇਆ ਤੇ ਸਮੇਤ ਭਾਈ ਉਤਮ ਸਿੰਘ ਨੇ ਡਾਕਖ਼ਾਨੇ ਜਾ ਕੇ ਸਿੰਘਾਂ ਦੇ ਕਤਲਾਮ ਦੀਆਂ ਖਬਰਾਂ ਪੰਜਾਬ ਗਾਵਰਨਮੈਂਟ ਨੂੰ ਤਾਰਾਂ ਦੁਆਰਾ ਦਿੱਤੀਆਂ ਤੇ ਉਧਰੋਂ ਫੇਰ ਕਿਸੇ ਪਤਾ ਦਿੱਤਾ ਕਿ ਮਹੰਤ ਨੇ ਥਾਣੇਦਾਰ ਅਕਬਰ ਖਾਨ ਨੂੰ ੧੦੦੦ ਰੁਪਏ ਦੇ ਕੇ ਸਿੰਘਾਂ ਦੀਆਂ ਲਾਸਾਂ ਫੇਰ ਜਲਾਉਣੀਆਂ ਸ਼ੁਰੂ ਕਰ ਦਿੱਤੀਆਂ ਹਨ। ਇਹ ਗੱਲ ਸੁਣ ਕੇ ਭਾਈ ਉਤਮ ਸਿੰਘ ਜੀ ਨੇ ਡਿਪਟੀ ਕਮਿਸ਼ਨਰ ਨੂੰ ਜ਼ੋਰ ਦਿੱਤ ਕਿ ਸਿੰਘਾਂ ਦੀਆਂ ਲਾਸ਼ਾਂ ਦਾ ਮਹੰਤ ਨੇ ਸਬੂਤ ਗੁੰਮ ਕਰ ਦਿੱਤਾ ਹੈ। ਆਪ ਜ਼ਰੂਰ ਕੋਈ ਪ੍ਰਬੰਧ ਕਰੋ। ਦੂਜੀ ਵੇਰ ਫਿਰ ਡਿਪਟੀ ਕਮਿਸ਼ਨਰ ਗੁਰਦੁਆਰੇ ਪੁੱਜਾ ਤੇ ਫੇਰ ਹੋਰ ਪਾਣੀ ਮੰਗਾ ਕੇ ਅੱਗ ਬੁਝਾਈ ਅਤੇ ਮਹੰਤ ਨੂੰ ਕੁਝ ਥੋੜ੍ਹੀ ਜਿਹੀ ਧਮਕੀ ਭੀ ਦਿੱਤੀ।

✡ ✡ ✡

# ਪੰਜਾਬ ਗਵਰਨਮੈਂਟ ਲਾਹੌਰ ਦੀਆਂ ਤਿਆਰੀਆਂ

ਏਧਰ ਜਦ ਪੰਜਾਬ ਲਾਟ ਨੂੰ ਰਾਵਲਪਿੰਡੀ ਤਾਰਾਂ ਪੁੱਜੀਆਂ ਤਾਂ ਲਾਟ ਸਾਹਿਬ ਨੇ ਕਮਿਸ਼ਨਰ ਲਾਹੌਰ ਕਿੰਗ ਸਾਹਿਬ ਨੂੰ ਹੁਕਮ ਦਿੱਤਾ ਕਿ ਆਪ ਗੋਰਾ ਫ਼ੌਜ ਦਾ ਡੇਢ ਸੌ ਜਵਾਨ ਲੈ ਕੇ ਨਨਕਾਣੇ ਸਾਹਿਬ ਮੌਕਿਆ 'ਤੇ ਪੁੱਜੋ। ਕਿੰਗ ਸਾਹਿਬ ਸ. ਬਹਾਦਰ ਸਰਦਾਰ ਮਹਿਤਾਬ ਸਿੰਘ, ਜੋ ਉਸ ਵੇਲੇ ਸਰਕਾਰੀ ਵਕੀਲ ਤੇ ਪੰਜਾਬ ਕੌਂਸਲ ਦੇ ਵਾਈਸ ਪ੍ਰੈਜ਼ੀਡੈਂਟ ਸਨ, ਟੈਲੀਫ਼ੂਨ ਵਿਚ ਕੋਠੀ ਬੁਲਾ ਕੇ ਮਤਾ ਕੀਤਾ ਤੇ ਉਧਰ ਮੀਆਂ ਮੀਰ ਤੋਂ ਫੌਜ ਮੰਗਾ ਕੇ ਸਪੈਸ਼ਲ ਗੱਡੀ ਤਿਆਰ ਹੋਈ। ਇਸ ਵਿਚ ਡੇਢ ਸੌ ਗੋਰਾ ਤੇ ੬ ਸਿੰਘਾਂ ਸਮੇਤ ਗੱਡੀ ਨਨਕਾਣੇ ਸਾਹਿਬ ਨੂੰ ਚੱਲੀ ਅਤੇ ਲਾਹੌਰ ਦੇ ਨਨਕਾਣੇ ਸਾਹਿਬ ਜਾਣ ਵਾਲੇ ਸਾਰੇ ਰਸਤਿਆਂ 'ਤੇ ਪਹਿਰੇ ਲੱਗ ਗਏ। ਸਾਰੇ ਪੰਜਾਬ ਵਿਚ ਸਟੇਸ਼ਨਾਂ 'ਤੇ ਨਨਕਾਣੇ ਸਾਹਿਬ ਦੇ ਟਿਕਟ ਬੰਦ ਕਰਨ ਦੇ ਹੁਕਮ ਤਾਰਾਂ ਵਿਚ ਘੱਲ ਦਿੱਤੇ। ਗੱਡੀ ਕਿਤੇ ਨੌਂ ੯ ਵਜੇ ਰਾਤ ਨੂੰ ਸਪੈਸ਼ਲ ਨਨਕਾਣੇ ਸਾਹਿਬ ਪੁੱਜੀ। ਹੋਰ ਡਾਕੂ ਕਾਤਲ ਤਾਂ ਸਭ ਭੱਜ ਗਏ। ਕਿੰਗ ਸਾਹਿਬ ਨੇ ਗੋਰਾ ਫ਼ੌਜ ਨਾਲ ਮਹੰਤ ਦੀ ਬੈਠਕ 'ਤੇ ਘੇਰਾ ਪਾ ਕੇ ਨਰਾਇਣ ਦਾਸ ਤੇ ਨਾਥ ਨੂੰ ਗ੍ਰਿਫ਼ਤਾਰ ਕਰ ਲੀਤਾ। ਰਾਤ ਸਟੇਸ਼ਨ 'ਤੇ ਰੱਖ ਕੇ ਸਵੇਰੇ ਕੁਝ ਹੋਰ ਆਦਮੀ ਪਕੜ ਕੇ ਸਪੈਸ਼ਲ ਗੱਡੀ ਵਿਚ ਬਿਠਾ ਕੇ ਸੈਂਟਰਲ ਜੇਲ੍ਹ ਲਾਹੌਰ ਵਿਚ ਘੱਲ ਦਿੱਤੇ ਅਤੇ ਅਗਲੇ ਭਲਕ ੮ ਵਜੇ ਸ: ਮਹਿਤਾਬ ਸਿੰਘ ਜੀ ਦੀ ਸਲਾਹ ਨਾਲ ਗੁਰਦੁਆਰਾ ਦਫ਼ਾ ੧੪੫ ਦੇ ਮੁਤਾਬਕ ਬੰਦ ਕਰ ਕੇ ਤਾਲੇ ਲਗਾ ਦਿੱਤੇ ਤੇ ਚੌਹੀਂ ਪਾਸੀਂ ਗੋਰਾ ਫ਼ੌਜ ਦਾ ਪਹਿਰਾ ਲਗਾ ਦਿੱਤਾ।

ਡਿਪਟੀ ਕਮਿਸ਼ਨਰ ਦੇ ਪੁੱਜ ਜਾਣ 'ਤੇ ਭਾਈ ਉਤਮ ਸਿੰਘ, ਜਿਸ ਨੂੰ ਕਿ ਆਪਣੀ ਜਾਨ ਦਾ ਖ਼ਤਰਾ ਸੀ, ਕੁਝ ਹੌਂਸਲਾ ਹੋ ਗਿਆ ਤੇ ਪੰਜਾਬ ਦੇ ਸਾਰੇ ਸ਼ਹਿਰਾਂ, ਗੁਰਦੁਆਰਿਆਂ ਤੇ ਲੀਡਰਾਂ ਨੂੰ ਤਾਰਾਂ ਪਾਈਆਂ। ੨੦-੨-੨੧ ਨੂੰ ਦਿਨ ਦੇ ੧੧ ਵਜੇ ਭਾਈ ਕਰਤਾਰ ਸਿੰਘ ਝੱਬਰ ਦੇ ਨਾਮ ਦੀ ਤਾਰ, ਭਾਈ ਧਰਮ ਸਿੰਘ ਜੀ ਅਕਾਲੀ ਆੜ੍ਹਤੀ ਮੰਡੀ ਚੂਹੜਕਾਣਾ ਵਾਲੇ ਸੱਚੇ ਸੌਦੇ ਲੈ ਕੇ ਪੁੱਜੇ। ਤਾਰ ਦਾ ਮਜ਼ਬੂਨ ਇਹ ਸੀ ਕਿ ਭਾਈ ਲਛਮਨ ਸਿੰਘ ਦਲੀਪ ਸਿੰਘ ਜੀ ਕਤਲ ਹੋ ਚੁੱਕੇ ਹਨ। ਮਹੰਤ ਹੋਰ ਸਿੰਘਾਂ ਨੂੰ ਕਤਲ ਕਰ ਰਿਹਾ ਹੈ। ਤੇਲ ਪਾ ਕੇ ਸਿੰਘਾਂ ਨੂੰ ਜ਼ੀਂਦਿਆਂ ਨੂੰ ਜਲਾ ਰਿਹਾ ਹੈ। ਅਸੀਂ ਘੇਰੇ ਵਿਚ ਹਾਂ, ਤੁਸੀਂ ਜਥਾ ਲੈ ਕੇ ਛੇਤੀ ਮਿਲੋ।

* * *

## ਅਕਾਲੀ ਦਲ ਖਰਾ ਸੌਦਾ ਦੀਆਂ ਤਿਆਰੀਆਂ

ਏਸ ਵੇਲੇ ਸੱਚੇ ਸੌਦੇ ੧੦੦ ਕੁ ਅਕਾਲੀ ਸਿੰਘ ਮੌਜੂਦ ਸੀ ਤੇ ਲੰਗਰ ਵਿਚ ਪ੍ਰਸ਼ਾਦ ਛਕਣ ਲਈ ਪੰਗਤ ਲਾ ਕੇ ਹੱਥ ਧੋ ਕੇ ਬੈਠੇ ਸੀ। ਤਾਰ ਸੁਣਦੇ ਸਾਰ ਜਥਾ ਉਠ ਬੈਠਾ। ਅੱਧੀ ਪੰਗਤ ਨੂੰ ਪ੍ਰਸ਼ਾਦ ਵਰਤਾਇਆ ਪਿਆ ਰਿਹਾ। ਗੁਰਦੁਆਰੇ ਖੜ੍ਹੇ ਹੋ ਕੇ ਝੱਬਰ ਜੀ ਨੇ ਅਰਦਾਸਾ ਸੋਧਿਆ ਤੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਸਾਨੂੰ ਸਿੱਖੀ ਸਿਦਕ ਤੇ ਬਲ ਬਖਸ਼! ਸਾਡੇ ਭਰਾ ਬੇਗੁਨਾਹ ਕਤਲ ਕੀਤੇ ਗਏ ਹਨ। ਤੂੰ ਸਾਡੇ ਅੰਗ-ਸੰਗ ਹੋ ਕੇ ਸਹਾਈ ਹੋ! ਨਨਕਾਣੇ ਸਾਹਿਬ ਗੁਰਦੁਆਰੇ ਦੇ ਇਹ ਤੇਰੇ ਟਹਿਲੀਏ ਜ਼ਾਲਮ ਮਹੰਤ ਨੂੰ ਚੰਦੂ ਸਵਾਰੀ ਵਾਕਰ ਨਸੀਹਤ ਦੇ ਕੇ ਗੁਰਦੁਆਰੇ 'ਤੇ ਕਬਜ਼ਾ ਕਰਨ ਅਤੇ ਜਾਂ ਸਾਡੇ ਭੀ ਗੁਰਦੁਆਰੇ ਦੇ ਅੰਦਰ ਸੀਸ ਲੱਗਣ ਤੇ ਅਸੀਂ ਭੀ ਸ਼ਹੀਦ ਹੋ ਜਾਈਏ!

ਅਰਦਾਸਾ ਸੋਧ ਕੇ ਖਰਾ ਸੌਦਾ ਗੁਰਦੁਆਰੇ ਦਾ ਇੰਤਜ਼ਾਮ ਸ੍ਰੀ ਮਾਨ ਭਾਈ ਸੁੱਚਾ ਸਿੰਘ ਜੀ ਦੇ ਸਪੁਰਦ ਕੀਤਾ ਗਿਆ ਤੇ ਭਾਈ ਕਰਤਾਰ ਸਿੰਘ ਜੀ ਝੱਬਰ ਤੇ ਭਾਈ ਲੱਖਾ ਸਿੰਘ ਜੀ ਘੋਹੇ ਜਥਾ ਲੈ ਕੇ ਨਨਕਾਣੇ ਸਾਹਿਬ ਨੂੰ ਚੱਲ ਪਏ। ਏਸ ਵੇਲੇ ਭਾਈ ਸੁੱਚਾ ਸਿੰਘ ਜੀ ਨੇ ਜਥੇ ਨਾਲ ਜਾਣ ਦੀ ਕੋਸ਼ਿਸ਼ ਕੀਤੀ ਪਰ ਜਥੇ ਦੇ ਹੁਕਮ ਦੀ ਤਾਮੀਲ ਕਰਨੀ ਪਈ। ਆਪ ਸੱਚੇ ਸੌਦੇ ਰਹੇ। ਵਿਦਾ ਕਰਨ ਲੱਗਿਆਂ ਭਾਈ ਜੀ ਦੇ ਨੇਤ੍ਰਾਂ ਵਿੱਚੋਂ ਪਿਆਰ ਦੇ ਹੰਝੂ ਪਏ ਕਿਰਦੇ ਸਨ। ਜਥੇ ਵਿੱਚੋਂ ਕਈਆਂ ਨੂੰ ਘੋੜੀਆਂ ਦੇ ਕੇ ਕਈਆਂ ਨੂੰ ਪੈਦਲ ਸੱਚੇ ਸੌਦੇ ਦੇ ਇਰਦ-ਗਿਰਦ ਦੇ ਪਿੰਡਾਂ ਵਿਚ ਖਬਰਾਂ ਦੇਣ ਵਾਸਤੇ ਭਜਾ ਦਿੱਤਾ ਅਤੇ ਰਾਤੋ ਰਾਤ ਸੂਰਜ ਉਗਦੇ ਤਕ ਦੀ ਤਰਫ ਚੰਦਰਕੋਟ ਝਾਲ ਦੀ ਬਨਾਈ ਵਿਰਕੈਤ ਤਪੈ ਦੇ ਪਿੰਡਾਂ ਵਿੱਚੋਂ ਜਿਉਂ-ਜਿਉਂ ਨਨਕਾਣੇ ਸਾਹਿਬ ਦੇ ਸਾਕੇ ਦੀਆਂ ਖ਼ਬਰਾਂ ਪੁੱਜੀਆਂ, ਤਿਉਂ-ਤਿਉਂ ਸੁਣ ਕੇ ਜਵਾਨਾਂ ਨੂੰ ਰੋਹ ਚੜ੍ਹਦੇ ਗਏ। ਕਈ ਪਿੰਡਾਂ ਵਿੱਚੋਂ ਲੋਕੀ ਢੋਲ ਮਾਰ ਕੇ ਜਥੇ ਬਣਾ-ਬਣਾ ਕੇ ਡਾਂਗਾਂ ਨੂੰ ਛਵੀਆਂ ਤੇ ਗੰਡਾਸੇ ਲਾ ਕੇ ਲੱਗੇ ਚੰਦਰਕੋਟ ਇਕੱਠੇ ਹੋਣ। ਏਧਰੋਂ ਜਥੇਦਾਰ ਭੀ ਸੂਰਜ ਡੁੱਬਦੇ ਨਾਲ ਸਿੱਧੇ ਨਹਿਰ ਦੀ ਪਟੜੀ ਚੰਦਰਕੋਟ ਪੁੱਜ ਗਏ। ਏਸੇ ਵੇਲੇ ਬਾਬਾ ਸ਼ੇਰ ਸਿੰਘ ਜੀ ਲਾਂਗਰਾਂ ਵਾਲੇ ਤੇ ਭਾਈ ਸੁੱਚਾ ਸਿੰਘ ਜੀ ਚੱਕ ਗੁਰਦਾਸ ਵਾਲੇ ਨੇ ਪਿੰਡਾਂ ਵਿਚ ਖਬਰ ਦੇਣ ਦੀ ਸੇਵਾ ਬੜੀ ਦੂਰ ਦੂਰ ਤਕ ਕੀਤੀ ਤੇ ਜਥੇ ਦੇ ਨਾਲ ਚੰਦਰਕੋਟ ਭੀ ਪੁੱਜ ਗਏ। ਰਾਤ ਦੇ ੧੦ ਵਜੇ ਨੂੰ ਪਿੰਡਾਂ ਵਿੱਚੋਂ ਕਰੀਬਨ ਇਕ ਹਜ਼ਾਰ ਸਿੰਘ ਚੰਦਰਕੋਟ ਪੁੱਜ ਗਏ। ੧੦ ਵਜੇ ਪਹਿਰੇਦਾਰਾਂ ਨੇ ਖ਼ਬਰ ਦਿੱਤੀ ਕਿ ਨਹਿਰ ਦੀ ਚੜ੍ਹਦੀ ਪਟੜੀ ਫੀਰੋਜ ਦੇ ਬੰਗਲੇ ਵੱਲੋਂ ਦੋ ਲਾਲਟੈਨਾਂ ਦੀ ਰੋਸ਼ਨੀ ਬੜੀ ਤੇਜ਼ੀ ਨਾਲ ਸਾਡੇ ਵੱਲ ਆ ਰਹੀ ਹੈ। ਜਥੇਦਾਰ ਜੀ ਨੇ ਉਠ ਕੇ ਵੇਖਿਆ, ਤਾਂ

ਆਖਿਆ ਕਿ ਇਹ ਮੋਟਰਕਾਰ ਦੀ ਰੌਸ਼ਨੀ ਹੈ। ਪਟੜੀ ਤੇ ਜਿਥੇ ਮੋਟਰਕਾਰ ਨੇ ਲੱਗਣਾ ਸੀ, ਛਵ੍ਹੀਆਂ ਵਾਲੇ ਸਿੰਘਾਂ ਦਾ ਦੋ-ਪਾਸੀਂ ਪਹਿਰਾ ਲਗਾ ਦਿੱਤਾ ਤੇ ਹੁਕਮ ਦਿੱਤਾ ਕਿ ਮੋਟਰ ਨੂੰ ਪਕੜ ਲਵੋ। ਜੇ ਨਾ ਖਲ੍ਹਾਰਨ, ਤਾਂ ਪਿੱਛੋਂ ਪਈਏ ਵੱਢ ਦਿਉ। ਮੋਟਰ ਖੜ੍ਹੀ ਕਰ ਕੇ ਦੇਖੋ ਕਿ ਆਦਮੀ ਵਿਚ ਕੌਣ ਹਨ ? ਇਹ ਜ਼ਰੂਰ ਮਹੰਤ ਪਾਰਟੀ ਦੇ ਹੋਣਗੇ ਪਰ ਕਿਸੇ ਨੂੰ ਆਖਣਾ ਕੁਝ ਨਹੀਂ ਤੇ ਨਾ ਕਿਸੇ ਦਾ ਕੋਈ ਮਾਲੀ ਨੁਕਸਾਨ ਕਰਨਾ ਹੈ। ਬਸ ਇਤਨੇ ਨੂੰ ਫਰ-ਫਰ ਕਰਦੀ ਮੋਟਰ ਆਈ। ਸਿੰਘਾਂ ਦਾ ਦਾਬੜਾ ਸੁਣ ਕੇ ਛਵ੍ਹੀਆਂ ਲਿਸ਼ਕਦੀਆਂ ਵੇਖ ਕੇ ਡਰਾਈਵਰ ਨੇ ਮੋਟਰ ਖਲ੍ਹਾਰ ਦਿੱਤੀ। ਜਾਂ ਵੇਖਿਆ ਤੇ ਵਿਚ ਦੇਵਾ ਦਾਸ ਨਰਾਇਣ ਦਾਸ ਦਾ ਚਾਚਾ ਗੁਰੂ ਬੈਠਾ ਹੈ ਤੇ ਤਿੰਨ ਹੋਰ ਦੁਕਾਨਦਾਰ ਜਿਹੇ ਬੈਠੇ ਹਨ। ਸਭ ਪਕੜੇ ਗਏ। ਇਕ ਵਿੱਚੋਂ ਰੌਲੇ ਵਿਚ ਨੱਸ ਗਿਆ ਤੇ ਤਿੰਨ ਦੀਆਂ ਮੁਸ਼ਕਾਂ ਬੰਨ੍ਹ ਕੇ ਬਿਠਾਇਆ ਗਿਆ। ਪਿੰਡੋਂ ਡਰਾਈਵਰ ਨੇ ਦੱਸਿਆ ਇਕ ਨੱਸ ਭੀ ਗਿਆ ਜੇ। ਹੁਣ ਜਥਾ ਆਖ ਕਿ ਦੇਵਾ ਦਾਸ ਨੂੰ ਅਸੀ ਕੱਚੇ ਨੂੰ ਖਾ ਜਾਣਾ ਈ ਪਰ ਜਥੇਦਾਰ ਨੇ ਦੇਵਾ ਦਾਸ ਨੂੰ ਉਂਗਲ ਤਕ ਨਾ ਕਿਸੇ ਨੂੰ ਲਾਣ ਦਿੱਤੀ। ਜਥੇ ਨੂੰ ਭਿਖੀ ਵਾਲੇ ਜਥੇ ਦੀ ਉਡੀਕ ਲੱਗ ਰਹੀ ਸੀ। ਮੋਟਰ 'ਤੇ ਚਾਰ ਸਿੰਘ ਲਾਗਰਾਂ ਦੇ ਜਥੇ ਦੇ ਛਵ੍ਹੀਆਂ ਵਾਲੇ ਬਿਠਾ ਕੇ ਫਰੋਜ਼ ਵਾਲੇ ਪੁਲ 'ਤੇ ਭਿਖੀ ਵਾਲੇ ਜਥੇ ਦਾ ਪਤਾ ਲੈਣ ਲਈ ਘੱਲਿਆ ਤੇ ਇਹ ਖਿਆਲ ਕਰਕੇ ਕਿ ਜਿਹੜਾ ਆਦਮੀ ਨੱਸ ਗਿਆ ਹੈ, ਮਤੇ ਨੇੜੇ ਨਾ ਹੋਵੇ ਤੇ ਕਿਤੇ ਇਮਦਾਦ ਲੈ ਕੇ ਦੇਵਾ ਦਾਸ ਨੂੰ ਖੋਹਣ ਵਾਸਤੇ ਨਾ ਆ ਜਾਵੇ, ਇਸ ਲਈ ਦੇਵਾ ਦਾਸ ਨੂੰ ਬੁਟਰਾਂ ਵਾਲੇ ਜਥੇ ਦੇ ਸਪੁਰਦ ਕੀਤਾ ਗਿਆ, ਜੋ ਇਸ ਨੂੰ ਝਾਲ ਤੋਂ ੪ ਮੁਰੱਬੇ ਦੇ ਫ਼ਾਸਲੇ 'ਤੇ ਲੈ ਗਏ। ਉਥੇ ਇਕ ਵਣ ਹੇਠ ਦੇਵਾ ਦਾਸ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ ਤੇ ਅਜੇ ਉਤੋਂ ਕੁਝ ਠੰਡ ਸੀ। ਸਿੰਘ ਕੋਲ ਕਪਾਹ ਦੀ ਮਣਛਿੱਟੀ ਦੇ ਢੇਰ ਵਿੱਚੋਂ ਭਰੀ ਮਨਛਿਟੀ ਲੈ ਕੇ ਅੱਗ ਲੱਗੇ ਬਾਲਣ, ਤਾਂ ਦੇਵਾ ਦਾਸ ਨੂੰ ਪ੍ਰਤੀਤ ਹੋਇਆ ਕਿ ਮਹੰਤ ਨੇ ਸਿੰਘਾਂ ਨੂੰ ਜਿੰਦਿਆਂ ਜਲਾਇਆ ਹੈ, ਉਹ ਬਦਲਾ ਇਹ ਸਿੰਘ ਮੇਰੇ ਪਾਸੋਂ ਲੈਣ ਵਾਸਤੇ ਮੈਨੂੰ ਸਾੜਨ ਲੱਗੇ ਹਨ। ਇਸ ਦਾ ਅੱਗ ਬਲਣ ਦਾ ਸਾਮਾਨ ਦੇਖ ਕੇ ਲਕ-ਲਕ ਵਿਚ ਹੀ ਝਾੜਾ ਤੇ ਪਿਸ਼ਾਬ ਨਿਕਲ ਗਿਆ ਅਤੇ ਇਸ ਨੇ ਸਿੰਘਾਂ ਨੂੰ ਆਖਿਆ, ਮੈਨੂੰ ਸਾੜੋ ਨਾ, ਮੈਂ ਆਪ ਨੂੰ ਅੱਠ ਲੱਖ ਰੁਪਿਆ ਜੋ ਲਾਹੌਰ ਰਾਮ ਗਲੀ ਦੇ ਇਕ ਮਕਾਨ ਵਿਚ ਜਿਥੇ ਮਰਾਸਨ ਰਹਿੰਦੀ ਹੈ, ਟਰੰਕਾਂ ਵਿਚ ਪੌਂਡ ਤੇ ਨੋਟ ਪਏ ਹੋਏ ਦਸਦਾ ਹਾਂ। ਇਹ ਖਬਰ ਲੈ ਕੇ ਭਾਈ ਗੁਰਦਿੱਤ ਸਿੰਘ ਜੀ ਬੁੱਟਰਾਂ ਵਾਲਾ ਇਕ ਵਜੇ ਰਾਤ ਦੇ ਲੈ ਕੇ ਜਥੇਦਾਰ ਦੇ ਪਾਸ ਆਇਆ। ਜਥੇਦਾਰ ਨੇ ਉੱਤਰ ਦਿੱਤਾ, ਸਾਨੂੰ ਇਸ ਵੇਲੇ ਰੁਪਏ ਦੀ ਲੋੜ ਨਹੀਂ। ਅਸੀਂ ਤਾਂ ਗੁਰਦੁਆਰੇ ਪੁੱਜ ਕੇ ਆਪਣੇ ਭਾਈਆਂ ਦੀਆਂ ਦੇਹਾਂ ਸੰਭਾਲਣੀਆਂ ਹਨ ਤੇ ਗੁਰਦੁਆਰੇ 'ਤੇ ਕਬਜ਼ਾ ਕਰਨਾ ਹੈ। ਜਾ ਕੇ ਦੇਵਾ ਦਾਸ ਨੂੰ ਹੌਂਸਲਾ ਦੇ ਦਿਉ ਕਿ ਸਿੰਘ ਤੈਨੂੰ ਕੁਝ ਨਹੀਂ ਕਹਿੰਦੇ। ਪਿੱਛੋਂ ਸਾਨੂੰ ਪਤਾ ਲੱਗਾ ਕਿ ਇਸ ਮੋਟਰ ਵਿਚ ਦੇਵਾ ਦਾਸ ਦੇ ਨਾਲ ਇਕ ਰਲਾ ਰਾਮ ਲਧੂ ਖੋਨੇ ਦਾ, ਰਲਾ ਰਾਮ ਪੁਛ ਮਹੰਤ ਦਾ ਗੁਰ ਭਾਈ ਤੇ ਦੂਜਾ,

ਅਰਜਨ ਦਾਸ ਥੰਮਨ ਵਾਲਾ ਮਹੰਤ ਦਾ ਭਣੇਵਾਂ ਸੀ ਅਤੇ ਇਨ੍ਹਾਂ ਨੂੰ ਬੇਦੀਨ ਦੀ ਪਾਰਟੀ ਨੇ ੮ ਲੱਖ ਰੁਪਿਆ ਹਾਕਮਾਂ ਨੂੰ ਵੰਡ ਕੇ ਗੁਰਦੁਆਰੇ ਦਾ ਕਬਜ਼ਾ ਲੈਣ ਲਈ ਘੱਲਿਆ ਸੀ ਜੋ ਰਸਤੇ ਵਿਚ ਪਕੜੇ ਗਏ। ਉਸੇ ਤਰ੍ਹਾਂ ਚਾਰ ਸਿੰਘ ਬਿਠਾ ਕੇ ਮੋਟਰ ਦੂਜੀ ਵੇਰ ਜੜ੍ਹਾਂਵਾਲੇ ਜਥੇ ਨੂੰ ਖ਼ਬਰ ਦੇਣ ਲਈ ਘੱਲੀ। ਸਿੰਘ ਪੁੱਜ ਕੇ ਸ਼ਹਿਰ ਵਿਚ ਜਥੇ ਦਾ ਪਤਾ ਕਰਨ ਗਏ। ਪਿੱਛੇ ਥਾਣਾ ਨੇੜੇ ਹੀ ਸੀ। ਮੋਟਰ ਡਰਾਈਵਰ ਨੇ ਪੁਲਸ ਨੂੰ ਜਾ ਆਖਿਆ ਕਿ ਮੈਨੂੰ ਅਕਾਲੀ ਜਬਰਨ ਫੜੀ ਫਿਰਦੇ ਹਨ। ਜਦ ਸਿੰਘ ਪਰਤ ਕੇ ਮੋਟਰ ਵੱਲ ਆਏ, ਤਾਂ ਅੱਗੇ ਪੁਲਿਸ ਖਲੋਤੀ ਹੈ। ਪੁਲਿਸ ਨੇ ਸਿੰਘਾਂ ਨੂੰ ਪਕੜਨਾ ਚਾਹਿਆ ਪਰ ਇਹ ਸ਼ੇਰ ਚਿੱਟੇ ਦਿਨ ਪੁਲਿਸ ਤੋਂ ਭੱਜ ਕੇ ਨਿਕਲ ਗਏ ਤੇ ੧੦ ਵਜੇ ਪਰਤ ਕੇ ੨੦ ਮੀਲ ਸਫਰ ਕਰ ਕੇ ਜਥੇ ਨੂੰ ਚੰਦਰਕੋਟ ਆ ਮਿਲੇ।

ਜਥੇਦਾਰ ਨੇ ਇਕ ਸਵਾਰ ਨਨਕਾਣੇ ਸਾਹਿਬ ਮੌਜੂਦਾ ਹਾਲਾਤ ਦਾ ਅਸਲੀ ਪਤਾ ਲੈਣ ਵਾਸਤੇ ਘੱਲਿਆ ਜੋ ੭ ਵਜੇ ਸਵੇਰੇ ੨੧-੨-੨੧ ਨੂੰ ਸਾਰਾ ਪਤਾ ਲੈ ਕੇ ਆਇਆ। ਹੁਣ ਜਥਾ ਭਿਖੀ ਵਾਲੇ ਜਥੇ ਦੀ ਉਡੀਕ ਵਿਚ ਹੈ।

✡ ✡ ✡

# ਭਿਖੀ ਦਾ ਜਥਾ

ਰਾਤ ਦੇ ਬਾਰਾਂ ਵਜੇ ਸਰਦਾਰ ਕਾਹਨ ਸਿੰਘ ਤੇ ਗੰਗਾ ਸਿੰਘ ਚੰਦਰਕੋਟ ਝਾਲ 'ਤੇ ਜਥੇ ਦਾ ਪਤਾ ਕਰਨ ਲਈ ਆਏ ਜੋ ਜਥੇਦਾਰ ਦੀ ਤਾਕੀਦ ਕਰ ਕੇ ਕਿ ਸਾਰੇ ਆਉਣ ਤਕ ਏਥੇ ਠਹਿਰਨਾ ੪ ਵਜੇ ਸਵੇਰੇ ਭਿਖੀ ਅੱਪੜੇ। ਸ਼ੇਖੂ ਨੂੰ ਬੁਲਾ ਕੇ ਢੋਲ ਵਜਾਉਣਾ ਸ਼ੁਰੂ ਕੀਤਾ। ਬੰਨੇ ਪੈਲੀਆਂ 'ਤੇ ਜਿਉਂ-ਜਿਉਂ ਸਿੰਘਾਂ ਨੂੰ ਪਤਾ ਲੱਗਾ, ਲੱਗੇ ਪੈਦਲ ਤੇ ਸਵਾਰ ਇਕੱਠੇ ਹੋਣ ਅਤੇ ਕਈ ਸੁਣਦੇ ਸਾਰ ਚੰਦਰਕੋਟ ਨੂੰ ਭੱਜ ਵਗੇ। ਜਥੇ......ਦੀ ਜਥੇ ਨੂੰ ਟੁਰਨ ਲੱਗਿਆਂ ਆਣ ਮਿਲੀ। ਚੰਦਰਕੋਟ ਜਥੇ ਦੀਆਂ ਦੇਗਾਂ ਮਸਤਾਨੀਆਂ ਸਨ। ਇਹ ਗੱਲ ਸੁਣ ਕੇ ਮਾਨਾਂਵਾਲੇ ਵਿੱਚੋਂ ਕੁਝ ਪ੍ਰੇਮੀਆਂ ਨੇ ਤੇ ਕੋਟਵਾਰ ਦੀ ਸੰਗਤ ਨੇ ਜਥੇ ਵਾਸਤੇ ਪ੍ਰਸ਼ਾਦੇ ਤੇ ਬਦਾਮ ਭੁਨਾ ਕੇ ਲਿਆਂਦੇ। ੧੦ ਵਜੇ ਬੁਚਆਣੇ ਦੇ ਹੈੱਡ ਵੱਲੋਂ ਸਾਡੇ ਜਥੇ ਦੀ ਖ਼ਬਰ ਸੁਣ ਕੇ ਸ਼ਾਮਲ ਹੋਣ ਵਾਸਤੇ ਲੀਲਿਆਂ ਦੇ ਤੇ ਕੁਝ ਲਾਇਲਪੁਰ ਦੇ ਸਿੰਘ ਚੰਦਰਕੋਟ ਵੱਲ ਲਗੇ ਆਉਂਦੇ ਸੀ, ਚੰਦਰਕੋਟ ਝਾਲ 'ਤੇ ਇਕ ਮੀਲ ਦੇ ਫਾਸਲੇ 'ਤੇ ਨਾਹਰੇ ਮੈਨਰ ਦੇ ਹੈੱਡ ਤੋਂ ਇਕ ਸ਼ਖਸ਼ ਇਕ ਔਰਤ ਨੂੰ ਟਟੂ 'ਤੇ ਬਿਠਾਈ ਪਟੜੀ-ਪਟੜੀ ਆਣ ਚੜ੍ਹਿਆ। ੪੦ ਕਦਮ 'ਤੇ ਪਿੱਛੋਂ ਅਕਾਲੀ ਸਿੰਘਾਂ ਨੂੰ ਵੇਖ ਕੇ ਪਟੜੀ ਛੱਡ ਕੇ ਖਿਸਕ ਤੁਰਿਆ। ਇਸ ਨੂੰ ਸਿੰਘਾਂ ਨੇ ਭੀ ਤੱਕ ਲੀਤਾ। ਤਾਂ ਕੁਝ ਅਕਾਲੀ ਸਿੰਘਾਂ ਨੇ ਇਸ ਨੂੰ ਦੌੜ ਕੇ ਪਕੜ ਲੀਤਾ ਕਿਉਂਕਿ ਇਹ ਨਨਕਾਣੇ ਸਾਹਿਬ ਵੱਲੋਂ ਆ ਰਿਹਾ ਸੀ। ਇਸ ਵਾਸਤੇ ਸਿੰਘਾਂ ਨੂੰ ਸ਼ੱਕ ਪੈ ਗਿਆ। ਇਨ੍ਹਾਂ ਵਿੱਚੋਂ ਇਕ ਸਿੰਘ ਨੇ ਇਸ ਨੂੰ ਸ਼ਨਾਖਤ ਕਰ ਲੀਤਾ ਤੇ ਦੱਸਿਆ ਕਿ ਇਹ ਖੜਕ ਦਾਸ ਜਨਮ ਅਸਥਾਨ ਦੇ ਹੈਡ ਗ੍ਰੰਥੀ ਦਾ ਭਾਈ ਹੈ। ਇਸ ਕਰਕੇ ਇਸ ਨੂੰ ਪਕੜ ਕੇ ਸਮੇਤ ਇਸ ਦੀ ਔਰਤ ਜਥੇਦਾਰ ਦੇ ਪਾਸ ਲੈ ਆਏ। ਜਥੇਦਾਰ ਨੇ ਇਸ ਦੀ ਔਰਤ ਨੂੰ, ਜੋ ਇਸ ਨੇ ਆਪਣੇ ਮਾਮੇ ਜਵੰਦਾ ਮੱਲ ਪਾਸ ਕੋਟਵਾਰ ਜਾਣਾ ਸੀ, ਕੋਟਵਾਰ ਦੇ ਪੰਜ ਸਿੰਘ ਅਮਰ ਸਿੰਘ ਆਦਿਕ ਦੇ ਸਪੁਰਦ ਕੀਤੀ ਕਿ ਇਸ ਨੂੰ ਕੋਟਵਾਰ ਪੁਚਾ ਦਿਉ। ਘੋੜੇ ਭੀ ਦੇ ਦਿੱਤੇ ਤੇ ਸੰਤ ਸਿੰਘ ਨੂੰ ਦੇਵਾ ਦਾਸ ਹੋਰਾਂ ਦੇ ਨਾਲ ਕਾਤਲਾਂ ਦੇ ਸ਼ੱਕ ਵਿਚ ਮੁਸ਼ਕਾਂ ਬੰਨ੍ਹ ਕੇ ਬਿਠਾ ਲੀਤਾ।

ਇਨ੍ਹਾਂ ਦੇ ਪਾਸ ਇਕ ਗਹਿਣਿਆਂ ਦੀ ਸੰਦੂਕੜੀ ਸੀ ਜੋ ਲਾਇਲਪੁਰ ਦੇ ਇਕ ਅਕਾਲੀ ਬਣੇ ਹੋਏ ਸੁਨਿਆਰੇ ਦੇ ਹੱਥ ਆ ਗਈ। ਨਨਕਾਣੇ ਸਾਹਿਬ ਦਾ ਹਾਦਸਾ ਸੁਣ ਕੇ ਮੈਡੀਕਲ ਕਾਲਜ ਲਾਹੌਰ ਦੇ ਵਿਦਿਆਰਥੀ ਰਾਤ ਦੇ ਚੰਦਰਕੋਟ ਪੁੱਜੇ ਹੋਏ ਸੀ। ਸ: ਬੂਟਾ ਸਿੰਘ ਵਕੀਲ ਭੀ ਨਾਲ ਕੁਝ ਹੋਰ ਸਿੰਘਾਂ ਨੂੰ ਲੈ ਕੇ ਟਮ-ਟਮ 'ਤੇ ੧੧ ਵਜੇ ਪਹੁੰਚ ਗਏ। ਏਥੇ ਹੀ ਬਾਬਾ ਕੇਹਰ ਸਿੰਘ ਜੀ ਪੱਟੀ ਵਾਲੇ ਤੇ ਸ. ਤੇਜਾ ਸਿੰਘ ਧੁਮਕੀ ਵਾਲੇ ਭੀ ਜਥੇ ਨੂੰ ਟੁਰਨ ਲੱਗਿਆਂ ਆਣ ਮਿਲੇ। ☆ ☆ ☆

# ਸ਼ਹੀਦੀ ਲੀਕ

ਪਹਿਲਾਂ ਜਥੇਦਾਰ ਨੇ ਖਲੋ ਕੇ ਅਰਦਾਸਾ ਕੀਤਾ ਤੇ ਫੇਰ ਸੱਚੇ ਸੌਦੇ ਵਾਲੇ ਲਫ਼ਜ਼ ਦੁਹਰਾਏ ਤੇ ਅੱਗੇ ਲੀਕ ਕੱਢੀ ਕਿ ਇਸ ਲੀਕੋਂ ਅੱਗੇ ਜਥੇ ਨਾਲ ਟੁਰਨ ਵਾਸਤੇ ਉਹ ਆਦਮੀ ਲੀਕ ਟੱਪੇ ਜਿਸ ਨੂੰ ਮੌਤ ਮਨਜ਼ੂਰ ਹੈ। ਨੌਜਵਾਨ ਸਿੰਘ ਲੱਗੇ ਛਾਲਾਂ ਮਾਰ ਕੇ ਲੀਕ ਟੱਪਣ। ਜਿਸ ਵੇਲੇ ਜਥਾ ਚੰਦਰਕੋਟ ਪਿੰਡ ਤੋਂ ਅੱਗੇ ਲੰਘਿਆ, ਤਾਂ ਇਹ ਨਜ਼ਾਰਾ ਨਹਾਇਤ ਵੇਖਣ ਵਾਲਾ ਸੀ। ਅੱਗੇ ਖਿਪ ਵਾਲੇ ਪੁੱਜ ਕੇ ਜਥੇ ਨੇ ਵਗਦੇ ਖੂਹੋਂ ਪਾਣੀ ਪੀਤਾ ਤੇ ਪਿੰਡ ਦੇ ਦੱਖਣ ਪਾਸੇ ਖਲੋ ਕੇ ਬਕਾਇਦਾ ਜਥੇਬੰਦੀ ਕੀਤੀ ਗਈ। ਵਿਰਕੈਤ ਦੇ ਵੱਡੇ-ਵੱਡੇ ਪਿੰਡਾਂ ਨਾਲ ਛੋਟੇ ਮਿਲਾ ਕੇ ਦੋ-ਦੋ ਸੌ ਦੇ ੧੧ ਜਥੇ ਬਣੇ। ਹਰ ਇਕ ਜਥੇ ਵਿਚ ਦੋ ਜਥੇਦਾਰ—ਇਕ ਨਿੱਕਾ ਤੇ ਇਕ ਵੱਡਾ ਅਤੇ ਸਾਰੇ ਜਥੇ ਦਾ ਜਥੇਦਾਰ ਭਾਈ ਕਰਤਾਰ ਸਿੰਘ ਝੱਬਰ ਬਣਾਇਆ ਗਿਆ। ਜਥੇਦਾਰ ਸਾਰੇ ਦੇ ਸਾਰੇ ਘੋੜਿਆਂ 'ਤੇ ਸਵਾਰ ਸੀਗੇ।

ਏਸ ਵੇਲੇ ਏਥੋਂ ਇਕ ਮੁਸਲਮਾਨ ਘੋੜੀ 'ਤੇ ਜਾਂਦਾ ਕੱਪੜੇ ਵਿਚ ਲਪੇਟ ਕੇ ਅੱਗੇ ਰੱਖੀ ਜਾਂਦਾ, ਸਾਡੇ ਜਥੇ ਦੇ ਇਕ ਸਿੰਘ ਨੇ ਕਿਆਸ ਕਰਕੇ ਕਿ ਇਸ ਨੇ ਕੱਪੜੇ ਵਿਚ ਕੀ ਲਪੇਟਿਆ ਹੈ ? ਪਕੜ ਲੀਤਾ। ਤਲਾਸ਼ੀ ਲੈਣ 'ਤੇ ਇਸ ਪਾਸੋਂ ਬੰਦੂਕ ਨਿਕਲੀ। ਇਸ ਨੂੰ ਭੀ ਪਕੜ ਲੀਤਾ।

ਜਥੇ ਦੇ ਟੁਰਨ ਵੇਲੇ ਡਿਪਟੀ ਕਮਿਸ਼ਨਰ ਦਾ ਤਹਿਰੀਰੀ ਹੁਕਮ ਪੁੱਜਾ ਕਿ ਆਪ ਅੱਗੇ ਮਤ ਆਉ ਜੋ ਜਥੇਦਾਰ ਨੇ ਪੜ੍ਹ ਕੇ ਪਾੜ ਦਿੱਤਾ ਤੇ ਆਖਿਆ ਕਿ ਜਾ ਕੇ ਤੂੰ ਸਾਹਿਬ ਬਹਾਦਰ ਨੂੰ ਕਹਿ ਦੇ ਕਿ ਜਥੇ ਨੇ ਤੇਰਾ ਹੁਕਮ ਲੀਰਾਂ ਕਰ ਦਿੱਤਾ ਹੈ ਤੇ ਜਥਾ ਅੱਗੇ ਤੋੜ ਗੁਰਦੁਆਰੇ ਪੁੱਜੇਗਾ। ਹੁਣ ਜਥਾ ਇਕ ਲਾਈਨ ਵਿਚ ਹੋ ਕੇ ਅੱਗੇ ਟੁਰਿਆ। ਇੱਕ ਮੁਰੱਬਾ ਅੱਗੇ ਜਾ ਕੇ ਜਥੇਦਾਰ ਦੇ ਸੀਟੀ ਵਜਾਉਣ 'ਤੇ ਸਾਰੇ ਦਾ ਸਾਰਾ ਜਥਾ ਇੱਕ-ਅਵਾਜ਼ ਹੋ ਕੇ ਜੈਕਾਰਾ ਬਲਾਉਂਦਾ ਹੈ। ਜੈਕਾਰੇ ਦੀ ਗੂੰਜ ਕਈ ਮੀਲ ਤਕ ਜਾਂਦੀ ਹੈ। ਭਿਖੀ ਦੇ ਅਸਵਾਰਾਂ ਦਾ ਜਥਾ ਖਿਪ ਵਾਲਾ ਲੰਘ ਕੇ ਆ ਮਿਲਿਆ। ਭੱਠਿਆਂ ਤੋਂ ਅੱਗੇ ਕਰਕੇ ਸ. ਮਹਿਤਾਬ ਸਿੰਘ ਜੀ ਜਥੇ ਨੂੰ ਆ ਕੇ ਮਿਲੇ ਅਤੇ ਅਫ਼ਸਰਾਂ ਵੱਲੋਂ ਆਖਿਆ ਕਿ ਜਥਾ ਏਥੇ ਰੁਕ ਜਾਵੇ ਪਰ ਇਸ ਵੇਲੇ ਸ. ਮਹਿਤਾਬ ਸਿੰਘ ਦੇ ਨੇਤਰਾਂ ਵਿੱਚੋਂ ਛਮ-ਛਮ ਵੈਰਾਗ ਦੇ ਹੰਝੂ ਵਗ ਰਹੇ ਸਨ। ਜਥੇ ਨੇ ਉੱਤਰ ਦਿੱਤਾ ਕਿ ਅਸੀਂ ਸ਼ਹੀਦਾਂ ਦਾ ਦੀਦਾਰ ਕੀਤੇ ਬਿਨਾਂ, ਠਹਿਰ ਨਹੀਂ ਸਕਦੇ। ਆਪ ਚਲੇ ਗਏ। ਅੱਗੋਂ ਫ਼ੌਜੀ ਜਰਨੈਲ ਤੇ ਕਮਿਸ਼ਨਰ ਨੇ ਦੂਰਬੀਨਾਂ ਨਾਲ, ਜਿਸ ਵੇਲੇ ਜਥੇ ਦੇ ਹਥਿਆਰ ਛਵ੍ਹੀਆਂ, ਗੰਡਾਸੇ ਲਿਸ਼ਕਦੇ ਵੇਖੇ, ਇਨ੍ਹਾਂ ਦੀ ਖਾਨਿਉਂ ਗਈ। ਰੇਲ ਦੀ ਸੜਕ ਦੇ ਖਤਾਨਾਂ ਵਿਚ ਮੋਰਚਾਬੰਦੀ ਕਰ ਲੀਤੀ ਤੇ ਮਸ਼ੀਨਗੰਨਾਂ

ਦੇ ਮੂੰਹ ਜਥੇ ਦੇ ਸਾਹਮਣੇ ਕਰ ਦਿੱਤੇ। ਜਿਉਂ-ਜਿਉਂ ਜਥਾ ਨੇੜੇ ਆਵੇ ਤਿਉਂ-ਤਿਉਂ ਅਫਸਰਾਂ ਦੇ ਲੱਗੇ ਦਿਲ ਕੰਬਣ ਅਤੇ ਕਮਿਸ਼ਨਰ ਲਾਹੌਰ ਆਏ ਹੋਏ ਸਿੱਖ ਸਰਦਾਰ ਨੂੰ ਨਾਲ ਲੈ ਕੇ ਜਥੇ ਨੂੰ ਭੱਠਿਆਂ ਕੋਲ ਆ ਮਿਲੇ ਤੇ ਜਥੇਦਾਰ ਅੱਗੇ ਬੇਨਤੀ ਕੀਤੀ ਕਿ ਜਥਾ ਇਥੇ ਰੋਕੋ। ਅੱਗੇ ਗੋਰਾ ਫ਼ੌਜ ਮੋਰਚੇ ਲਾਈ ਬੈਠੀ ਹੈ, ਮਤੇ ਗੋਲੀ ਚਲ ਜਾਵੇ ! ਆਪ ਜਥੇ ਨੂੰ ਇਥੇ ਠਹਿਰਾਉ। ਦੋ ਪੈਲੀਆਂ ਦੀ ਵਾਟ ਇਹ ਜਥੇ ਦੇ ਨਾਲ-ਨਾਲ ਲਗੇ ਆਏ। ਅਖੀਰ ਅਫ਼ਸਰਾਂ ਨੇ ਖੜ੍ਹੇ ਹੋ ਕੇ ਗੱਲ ਕਰਨ ਵਾਸਤੇ ਆਖਿਆ। ਜਥੇਦਾਰ ਨੇ ਸੀਟੀ ਮਾਰੀ ਤੇ ਜਥਾ ਖੜ੍ਹੋ ਗਿਆ ਤੇ ਆਖਿਆ ਕਿ ਸਾਹਿਬ ਬਹਾਦਰ ਕੀ ਆਖਦੇ ਹੋ, ਤਾਂ ਮਰਸਲ ਸਾਹਿਬ ਡਿਪਟੀ ਸੁਪ੍ਰੰਟੰਡੰਟ ਜਨਰਲ ਪੰਜਾਬ ਪੁਲਿਸ ਨੇ ਆਖਿਆ ਕਿ ਆਪ ਜਥੇ ਨੂੰ ਰਾਤ ਭਰ ਇਥੇ ਠਹਿਰਾਉ। ਜਥੇਦਾਰ ਝੱਬਰ ਜੀ ਨੇ ਲਾਲ ਨੇਤਰ ਤੇ ਰੋਹ ਵਿਚ ਆਣ ਕੇ ਆਖਿਆ ਕਿ ਸਾਹਿਬ ਬਹਾਦਰ, ਜਥਾ ਸ਼ਹੀਦਾਂ ਦੇ ਦੀਦਾਰ ਕੀਤੇ, ਬਿਨਾਂ ਨਹੀਂ ਠਹਿਰ ਸਕਦਾ।

**ਸਾਹਿਬ ਬਹਾਦਰ:**-ਜਥੇਦਾਰ ਸਾਹਿਬ, ਆਪ ਚਾਰ ਪਹਿਰ ਰਾਤ ਜਥੇ ਨੂੰ ਏਥੇ ਠਹਿਰਾਉ, ਸੁਬ੍ਹਾ ਆਪ ਕੋ ਗੁਰਦੁਆਰੇ ਕੀਆਂ ਚਾਬੀਆਂ ਮਿਲ ਜਾਵੇਂਗੀ। ਹਮ ਆਪ ਕੋ ਖੁਦ ਜ਼ਾਮਨ ਦੇਤਾ ਹੈ।

**ਝੱਬਰ :-** ਸਾਹਿਬ ਬਹਾਦਰ, ਜਥਾ ਰੁਕ ਨਹੀਂ ਸਕਦਾ। ਜਥਾ ਗੁਰਦੁਆਰੇ ਦਾ ਕਬਜ਼ਾ ਲੈਣ ਲਈ ਅਰਦਾਸਾ ਸੋਧ ਕੇ ਤੁਰਿਆ ਹੈ। ਅਸੀਂ ਤਾਂ ਬਦਮਾਸ਼ ਮਹੰਤ, ਜਿਸ ਨੇ ਸਾਡੇ ਭਾਈਆਂ ਨੂੰ ਗੁਰਦੁਆਰੇ ਵਿਚ ਬੈਠਿਆਂ ਬੇਗੁਨਾਹਾਂ ਨੂੰ ਕਸਾਈਆਂ ਵਾਂਕਰ ਕੋਹਿਆ ਹੈ, ਉਸ ਤੋਂ ਗੁਰਦੁਆਰੇ ਦਾ ਕਬਜ਼ਾ ਲੈਣ ਆਏ ਹਾਂ। ਅੱਗੋਂ ਹੁਣ ਆਪ ਨੇ ਉਸ ਨੂੰ ਪਕੜ ਲੀਤਾ ਹੈ ਤੇ ਗੁਰਦੁਆਰੇ 'ਤੇ ਕਬਜ਼ਾ ਕਰ ਲੀਤਾ ਹੈ। ਦੇਖੋ ਸਾਹਿਬ ਬਹਾਦਰ, ਇਹ ਕੋਈ ਕਿਲ੍ਹਾ ਨਹੀਂ। ਨ ਕੋਈ ਰਿਆਸਤ ਹੈ ਜਿਥੇ ਆਪ ਕਬਜ਼ਾ ਕਰ ਲਵੋ ! ਇਹ ਤਾਂ ਗੁਰਦੁਆਰਾ ਹੈ ! ਏਥੇ ਆਪ ਦਾ ਕਬਜ਼ਾ ਕਰਨਾ ਠੀਕ ਨਹੀਂ। ਹੁਣ ਜੇ ਤਾਂ ਗੁਰਦੁਆਰੇ ਤੋਂ ਫ਼ੌਜ ਹਟਾ ਕੇ ਚਾਬੀਆਂ ਜਥੇ ਨੂੰ ਦਿਵਾਓ, ਤਾਂ ਤੁਸੀਂ ਸਾਡੇ ਅਫ਼ਸਰ ਤੇ ਅਸੀਂ ਆਪ ਦੀ ਰਈਯਤ ਪਰ ਜੇ ਚਾਬੀਆਂ ਨਾ ਦਿਉ, ਤਾਂ ਜਿਵੇਂ ਹੋਣਾ ਸੋ ਹੋ ਲਵੇ ! ਖਾਲਸਾ ਹੁਣੇ ਤੁਸਾਡੀਆਂ ਤੜੀਆਂ ਤੋਪਾਂ ਤੇ ਬੜੀਆਂ ਬੰਦੂਕਾਂ ਮਿੰਟਾਂ ਵਿਚ ਵੇਖ ਕਿਮੇਂ ਲੈ ਕੇ ਗੁਰਦੁਆਰੇ 'ਤੇ ਕਬਜ਼ਾ ਕਰਦਾ ਹੈ ! ਆਪ ਦੇ ਜਥੇ ਵੱਲ ਮੁਖਾਤਿਬ ਹੋ ਕੇ ਝੱਬਰ ਨੇ ਆਖਿਆ ਕਿ ਓ ਖਾਲਸਾ ਜੀ, ਇਹ ਸਾਹਿਬ ਬਹਾਦਰ ਆਖਦੇ ਹਨ ਕਿ ਜਥਾ ਚਾਰ ਪਹਿਰ ਰਾਤ ਇਥੇ ਠਹਿਰੇ। ਸਵੇਰੇ ਚਾਬੀਆਂ ਦਿੱਤੀਆਂ ਜਾਣਗੀਆਂ। ਇਹ ਸੁਣ ਕੇ ਸਗੋਂ ਜਥੇ ਨੂੰ ਰੋਹ ਚੜ੍ਹਿਆ। ਸਾਰੇ ਜਥੇ ਨੇ ਇਕ ਵਾਰ ਛਵ੍ਹੀਆਂ ਤੇ ਗੰਡਾਸਿਆਂ ਨਾਲ ਜੋ ਸਿੰਘਾਂ ਦੀ ਹੱਥੀਂ ਸਨ, ਲੱਗੇ ਜ਼ਮੀਨ ਪੁੱਟਣ ਅਤੇ ਜਥੇ ਵਿੱਚੋਂ ਇਕ ਲਾਗਰਾਂ ਦੇ ਮਾਨ ਸਿੰਘ ਨਾਮੇ ਜੋ ਨਹਾਇਤ ਮੁੱਛ ਫੁਟਦੀ ਸੋਹਣਾ ਜਵਾਨ ਸੀ, ਗੱਜ ਕੇ ਬੋਲਿਆ ਤੇ ਆਖਣ ਲੱਗਾ ਕਿ ਚਾਰ ਪਹਿਰ ਰਾਤ ਕਿੱਥੇ, ਅਸੀਂ ਤਾਂ ਚਾਰ ਮਿੰਟ ਭੀ ਠਹਿਰ ਨਹੀਂ ਸਕਦੇ। ਜਥੇਦਾਰ ਜੀ ! ਤੁਸੀਂ ਹੁਕਮ ਦਿਉ, ਅਸੀਂ ਇਨ੍ਹਾਂ ਦੇ ਗੋਰਿਆਂ ਕੋਲੋਂ ਤਾਂ ਹੁਣੇ ਤੋਪਾਂ ਬੰਦੂਕਾਂ ਖੋਹ ਲੈਂਦੇ

ਹਾਂ।

**ਝੱਬਰ** :-ਸਾਹਿਬ ਬਹਾਦਰ, ਆਪ ਛੇਤੀ-ਛੇਤੀ ਪਿੱਛੇ ਚਲੇ ਜਾਉ, ਸਿੰਘਾਂ ਨੂੰ ਜੋਸ਼ ਬੜਾ ਚੜ੍ਹਿਆ ਹੋਇਆ ਹੈ। ਮਤੇ ਕੋਈ ਸਿੰਘ ਆਪ ਨੂੰ ਏਥੇ ਝਟਕਾ ਦੇਵੇ, ਮੈਂ ਜੁੰਮੇਵਾਰ ਨਹੀਂ ਹੋਂਗਾ। ਬੱਸ ਸਾਹਿਬ ਬਹਾਦਰ ਦਾ ਰੰਗ ਜ਼ਰਦ ਹੋ ਗਿਆ ਤੇ ਪਿੱਛੇ ਹਟ ਕੇ ਜਥੇਦਾਰ ਪਾਸੋਂ ੪ ਮਿੰਟ ਲਈ ਜਥਾ ਠਹਿਰਨ ਵਾਸਤੇ ਆਖਿਆ, ਤਾਂ ਜਥੇਦਾਰ ਨੇ ਹਾਂ ਕੀਤੀ। ਇਕ ਪੈਲੀ ਦੀ ਵਿੱਥ 'ਤੇ ਖਲੋ ਕੇ ਅੰਗ੍ਰੇਜ਼ ਅਫ਼ਸਰਾਂ ਕੁਝ ਆਪਸ ਵਿਚ ਗੱਲਬਾਤ ਕਰ ਕੇ ਸ. ਮਹਿਤਾਬ ਸਿੰਘ ਜੀ ਨੂੰ ਆਖਿਆ ਕਿ ਜਥੇਦਾਰ ਨੂੰ ਬੁਲਾਉ, ਹਮ ਚਾਬੀਆਂ ਦੇਤਾ ਹੈ। ਫੌਰਨ ਸ. ਮਹਿਤਾਬ ਸਿੰਘ ਜੀ ਨੇ ਜਥੇ ਨੂੰ ਆਖਿਆ, ਖਾਲਸਾ ਜੀ, ਆਪ ਦੀ ਫਤਹ ਹੋ ਗਈ ਹੈ। ਕਮਿਸ਼ਨਰ ਆਖਦਾ ਹੈ ਕਿ ਜਥੇਦਾਰ ਆਵੇ ਤੇ ਚਾਬੀਆਂ ਲੈ ਲਵੇ।

ਭਾਈ ਕਰਤਾਰ ਸਿੰਘ ਝੱਬਰ ਤੇ ਸ. ਮਹਿਤਾਬ ਸਿੰਘ ਜੀ ਕਮਿਸ਼ਨਰ ਪਾਸ ਗਏ, ਤਾਂ ਕਮਿਸ਼ਨਰ ਨੇ ਆਖਿਆ ਕਿ ਬਿਹਤਰ ਹੋਵੇ, ਜੋ ਆਪ ਇਕ ਕਮੇਟੀ ਬਣਾ ਲਵੇ, ਤਾਂ ਹਮ ਉਸ ਕਮੇਟੀ ਕੋ ਗੁਰਦੁਆਰਾ ਤੇ ਹੋਰ ਸਭ ਜਾਇਦਾਦ ਦਾ ਕਬਜ਼ਾ ਦੇਵੇ। ਏਸ ਵੇਲੇ ਸ੍ਰੀ ਮਾਨ ਸ. ਹਰਬੰਸ ਸਿੰਘ ਜੀ ਅਟਾਰੀ ਵਾਲਾ ਭੀ ਨਾਲ ਸੀ। ਤਾਂ ਇਸ ਨੇ ਆਖਿਆ ਅਸੀਂ ਪ੍ਰਬੰਧਕ ਕਮੇਟੀ ਦੇ ਇਸ ਵੇਲੇ ਕੁਝ ਮੈਂਬਰ ਮੌਜੂਦ ਹਾਂ। ਇਨ੍ਹਾਂ ਦੀ ਕਮੇਟੀ ਬਣਾ ਕੇ ਆਪ ਕਬਜ਼ਾ ਲਿਖ ਕੇ ਦਿਉ।

ਇਹ ਸੁਣ ਕੇ ਕਮਿਸ਼ਨਰ ਕੁਝ ਝਿਜਕਿਆ, ਤਾਂ ਸ. ਹਰਬੰਸ ਸਿੰਘ ਨੇ ਅੰਗ੍ਰੇਜ਼ੀ ਵਿਚ ਕੁਝ ਆਖਿਆ, ਜੋ ਕਮਿਸ਼ਨਰ ਮੰਨ ਗਿਆ। ਉਥੇ ਆਏ ਹੋਏ ਪ੍ਰਬੰਧਕ ਕਮੇਟੀ ਦੇ ੭ ਸਿੰਘਾਂ ਦੀ ਕਮੇਟੀ ਬਣਾਈ ਗਈ ਤੇ ਕਮਿਸ਼ਨਰ ਨੇ ਲਿਖ ਕੇ ਗੁਰਦੁਆਰੇ ਦਾ ਕਬਜ਼ਾ ਦਿੱਤਾ ਤੇ ਚਾਬੀਆਂ ਦੇ ਦਿੱਤੀਆਂ। ਹੁਣ ਇਹ ਸੱਤੇ ਮੈਂਬਰ ਤੇ ਕਿੰਗ ਸਾਹਿਬ ਗੁਰਦੁਆਰੇ ਪੁੱਜੇ। ਦੱਖਣ ਵਾਲੇ ਨਿੱਕੇ ਦਰਵਾਜ਼ੇ ਅੱਗੇ ਖਲੋ ਕੇ ਕਿੰਗ ਸਾਹਿਬ ਨੇ ਗੋਰਾ ਫ਼ੌਜ ਨੂੰ ਹੁਕਮ ਦਿੱਤਾ ਕਿ ਆਪ ਅਬਾਊਟਰਨ ਹੋ ਜਾਉ। ਗੋਰਾ ਫ਼ੌਜ ਡੇਰੇ ਚਲੀ ਗਈ। ਸ. ਹਰਬੰਸ ਸਿੰਘ ਜੀ ਨੇ ਤਾਲਾ ਖੋਲ੍ਹਿਆ। ਇਸ ਵੇਲੇ ਦਿਨ ਛਿਪਦਾ ਪਿਆ ਸੀ। ਜਾਂ ਅੰਦਰ ਵੜੇ, ਤਾਂ ਜਨਮ ਅਸਥਾਨ ਦਾ ਹਾਤਾ ਲਹੂ-ਲੁਹਾਨ ਹੋਇਆ ਪਿਆ ਹੈ। ਜਨਮ ਅਸਥਾਨ ਦੇ ਪਹਾੜ ਪਾਸੇ ਅੰਗੀਠੇ ਵਿਚ ਕਈ ਤਾਂ ਜਲ ਗਏ ਤੇ ਕਈ ਸਿੰਘਾਂ ਦੀਆਂ ਦੇਹਾਂ ਅੱਧ-ਬੁਝੀਆਂ ਪਈਆਂ ਹਨ। ਥੜ੍ਹੇ ਉਤੇ ਤਿੰਨ ਲਾਸ਼ਾਂ ਸਿੰਘਾਂ ਦੀਆਂ ਅੰਗ ਕੱਟੇ ਹੋਏ ਪਈਆਂ ਹਨ ਤੇ ਦੱਖਣ ਪਾਸੇ ਇਕ ਲਾਸ਼ ਸਾਧ ਦੀ ਭੀ, ਜਿਸ ਨੂੰ ਗੋਲੀ ਵੱਜੀ ਹੋਈ ਹੈ, ਪਈ ਹੈ। ਇਸ ਵੇਲੇ ਅੰਦਰ ਵੜੇ ਸਿੰਘਾਂ 'ਤੇ ਝਰਨਾਹਟ ਛਾ ਗਿਆ ਤੇ ਹਰ ਇਕ ਦੇ ਨੇਤਰਾਂ ਵਿੱਚੋਂ ਵੈਰਾਗ ਦੇ ਹੰਝੂ ਗਿਰ ਰਹੇ ਹਨ। ਅੰਦਰ ਹੋ ਕੇ ਬੰਨੇ ਆਏ; ਦਰਵਾਜ਼ਾ ਫੇਰ ਬੰਦ ਕਰ ਦਿੱਤਾ ਤੇ ਸ. ਹਰਬੰਸ ਸਿੰਘ ਜੀ ਨੇ ਭਾਈ ਕਰਤਾਰ ਸਿੰਘ ਝੱਬਰ ਜੀ ਨੂੰ ਆਖਿਆ ਕਿ ਆਪ ਜਥੇ ਨੂੰ ਲਿਆਉ ਤੇ ਏਥੇ ਸ਼ਹੀਦਾਂ ਦੀਆਂ ਦੇਹਾਂ 'ਤੇ ਪਹਿਰੇ ਆਦਿਕ ਦਾ ਬੰਦੋਬਸਤ ਕਰੋ। ਝੱਬਰ ਘੋੜਾ ਭਜਾ ਕੇ ਜਥੇ ਵਿਚ ਪੁੱਜਾ। ਏਧਰ ਜਥੇ ਦੀ ਸੁਣੋ। ਜਿਸ ਵੇਲੇ ਨਨਕਾਣਾ

ਸਾਹਿਬ ਦੇ ਮੰਡੀ ਨਿਵਾਸੀ ਲੋਕਾਂ ਨੂੰ ਜਥੇ ਦੇ ਆਉਣ ਦਾ ਪਤਾ ਲੱਗਾ, ਤਾਂ ਇਹ ਲੋਕ ਲੱਗੇ ਕੋਠਿਆਂ 'ਤੇ ਚੜ੍ਹ ਕੇ ਜਥੇ ਵੱਲ ਵੇਖਣ ਕਿ ਦੇਖੀਏ, ਏਥੇ ਹੁਣ ਕੀ ਬਣਦਾ ਹੈ ! ਜਥਾ ਵਿਰਕੈਤ ਦੇ ਸੂਰਬੀਰਾਂ ਦਾ ਹੈ ਤੇ ਅੱਗੇ ਗੋਰਾ ਫ਼ੌਜ ਭੀ ਤੋਪਾਂ ਬੀੜੀ ਖਲੋਤੀ ਹੈ। ਵੇਖੋ ਕੀ ਰੰਗ ਖਿਲਦਾ ਹੈ ! ਥੋੜ੍ਹੇ ਚਿਰ ਤੋਂ ਬਾਅਦ ਹੀ ਸ਼ਹਿਰ ਵਿਚ ਖ਼ਬਰ ਪੁੱਜੀ ਕਿ ਜਥੇ ਨੇ ਚਾਬੀਆਂ ਲੈ ਲਈਆਂ ਹਨ ਤੇ ਏਧਰੋਂ ਭਾਈ ਉਤਮ ਸਿੰਘ ਜੀ ਦਾ ਸੁਨੇਹਾ ਗਿਆ ਕਿ ਜਥੇ ਲਈ ਪਾਣੀ ਚਾਹੀਦਾ ਹੈ। ਸੁਣਦੇ ਸਾਰ ਸ਼ਹਿਰ ਦੇ ਲੋਕੀ ਗਾਗਰਾਂ ਤੇ ਬਾਲਟੀਆਂ ਤੇ ਘੜੇ ਭਰ ਕੇ ਫੌਰਨ ਪਾਣੀ ਲੈ ਕੇ ਜਥੇ ਪਾਸ ਪੁੱਜੇ। ਮਿੰਟਾਂ ਵਿਚ ਸਾਰੇ ਜਥੇ ਨੂੰ ਪਾਣੀ ਪਿਆ ਦਿੱਤਾ।

☆ ☆ ☆

# ਜਥੇ ਨੂੰ ਡੋਲ ਮਿਲਿਆ

ਇਹ ਜੋ ਸ਼ਾਨਦਾਰ ਫਤਹ ਜਥੇ ਨੂੰ ਗੁਰੂ ਮਹਾਰਾਜ ਨੇ ਕ੍ਰਿਪਾ ਕਰ ਕੇ ਦਿੱਤੀ ਹੈ, ਇਹ ਸੁਣ ਕੇ ਬਾਬਾ ਕੇਹਰ ਸਿੰਘ ਜੀ ਪੱਟੀ ਵਾਲੇ, ਜੋ ਚੰਦਰਕੋਟ ਦੀ ਝਾਲ ਤੋਂ ਜਥੇ ਦੇ ਨਾਲ ਰਲੇ ਆਏ ਸੀ ਤੇ ਜਥੇ ਦਾ ਸਾਰਾ ਸੀਨ ਇਨ੍ਹਾਂ ਨੇ ਆਪਣੇ ਅੱਖੀਂ ਵੇਖਿਆ ਸੀ, ਚਾਬੀਆਂ ਦੀ ਫਤਹ ਦੀ ਖੁਸ਼ੀ ਵਿਚ ਇਨ੍ਹਾਂ ਨੇ ਭਾਈ ਕਰਤਾਰ ਸਿੰਘ ਝੱਬਰ ਜਥੇਦਾਰ ਨੂੰ ਆਖਿਆ, ਲਉ ਜਥੇਦਾਰ ਜੀ ਵਿਰਕ! ਜਿਹੋ-ਜਿਹੇ ਬਹਾਦਰ ਸੁਣੀਂਦੇ ਸੀ, ਅੱਜ ਮੈਂ ਉਹੋ-ਜਿਹੇ ਅੱਖੀਂ ਵੇਖ ਲਏ ਹਨ। ਮੈਂ ਤੁਹਾਡੇ ਜਥੇ ਨੂੰ ਲੜਕੀ ਦਾ ਸਾਕ ਦਿੰਦਾ ਹਾਂ। ਉਸੇ ਵਕਤ ਭਾਈ ਸਾਵਲ ਸਿੰਘ ਭਿੱਖੀ ਵਾਲੇ ਨੂੰ ਆਖ ਦਿੱਤਾ ਕਿ ਕਾਕਾ ਅਸੀਂ ਤੈਨੂੰ ਬੀਬੀ ਦਾ ਸਾਕ ਦਿੱਤਾ। ਇਹ ਬੀਬੀ ਇਨ੍ਹਾਂ ਦੀ ਦੋਤਰੀ ਤੇ ਸ. ਤੇਜਾ ਸਿੰਘ ਸਮੁੰਦਰੀ ਵਾਲੇ ਦੀ ਭਣੇਵੀਂ ਹੈ। ਚਾਰ ਮਹੀਨੇ ਬਾਅਦ ਇਸ ਦਾ ਅਨੰਦ ਹੋ ਗਿਆ। ਉਧਰੋਂ ਕੁਝ ਪ੍ਰੇਮੀ ਆਏ ਤੇ ਆਖਣ ਲੱਗੇ ਕਿ ਮੰਡੀ ਦੇ ਲੋਕੀਂ ਇਸ ਜਥੇ ਦਾ ਦਰਸ਼ਨ ਕਰਨਾ ਚਾਹੁੰਦੇ ਹਨ। ਇਸ ਵਾਸਤੇ ਜਥਾ ਮੰਡੀ ਦੇ ਵਿੱਚੋਂ ਦੀ ਹੋ ਕੇ ਲੰਘੇ।

ਜਥੇਦਾਰ ਨੇ ਉਸੇ ਤਰ੍ਹਾਂ ੧੧ ਜਥੇ ਬਣਾ ਕੇ ਅੱਗੇ ਪਿੱਛੇ ਹੋ ਕੇ ਮੰਡੀ ਦੇ ਰਸਤੇ ਚੱਲਣ ਦਾ ਹੁਕਮ ਦਿੱਤਾ, ਜੋ ਜਥਾ ਸ਼ਬਦ ਪੜ੍ਹਦਾ ਹੋਇਆ ਸਟੇਸ਼ਨ ਥਾਣੇ ਮੰਡੀ ਵਾਲੀ ਸੜਕੇ ਹੋ ਕੇ ਦਰਬਾਰ ਸਾਹਿਬ ਪੁੱਜਾ। ਵੱਡੇ ਦਰਸ਼ਨੀ ਦਰਵਾਜ਼ੇ ਅੱਗੇ ਮੱਥਾ ਟੇਕ ਕੇ ਫਾਟਕ ਬੰਦ ਸੀ, ਹਟ ਕੇ ਤਲਾਬ ਦੇ ਕੰਢੇ 'ਤੇ ਵੱਡੀ ਬੇਰੀ ਹੇਠ ਡੇਰਾ ਲਾਇਆ ਅਤੇ ਉਸੇ ਵਕਤ ਜਨਮ ਅਸਥਾਨ ਚੁਫੇਰੇ ੨੦੦ ਸਿੰਘਾਂ ਦਾ ਪਹਿਰਾ ਲਗਾ ਦਿੱਤਾ। ਅੱਜ ਦੂਜੀ ਰਾਤ ਫਿਰ ਜਥੇ ਦਾ ਲੰਗਰ ਮਸਤ ਹੀ ਰਿਹਾ।

ਦੂਜਾ ਪਹਿਰਾ ਪਿੰਡ ਦੇ ਚੁਫੇਰੇ ੩੦੦ ਅਕਾਲੀ ਸਿੰਘਾਂ ਦਾ ਲਗਾ ਦਿੱਤਾ, ਨਾ ਕੋਈ ਪਿੰਡ ਦੇ ਵਿੱਚੋਂ ਬਿਨਾਂ ਪੁੱਛੇ ਬੰਨੇ ਜਾਏ ਤੇ ਨਾ ਹੀ ਕੋਈ ਬਾਹਰੋਂ ਅੰਦਰ ਹੀ ਆਵੇ। ਪਹਿਰ ਕੁ ਰਾਤ ਰਹਿੰਦੀ ਸੀ, ਜੋ ਸਰਦਾਰ ਬਾਗ ਸਿੰਘ ਜੀ ਸਰਗੋਧੇ ਵਾਲੇ ਜਥਾ ਲੈ ਕੇ ਪੁੱਜ ਗਏ ਤੇ ਲੋਕੀਂ ਲੱਗੇ ਜਥੇ ਬਣ-ਬਣ ਕੇ ਆਉਣ, ਬਸ ੮ ਪਹਿਰਾਂ ਦੇ ਅੰਦਰ ਹੀ ਇਕ ਲੱਖ ਦੇ ਕਰੀਬ ਸਿੰਘ ਇਕੱਤ੍ਰ ਹੋ ਗਿਆ ਅਤੇ ਬਣੀ ਕਮੇਟੀ ਵੱਲੋਂ ਪੰਜਾਬ ਦੇ ਖਾਸ-ਖਾਸ ਸ਼ਹਿਰਾਂ ਵਿਚ ਪੰਥ ਨੂੰ ਤਾਰਾਂ ਦੁਆਰਾ ਖ਼ਬਰ ਦਿੱਤੀ ਗਈ ਕਿ ਗੁਰਦੁਆਰੇ 'ਤੇ ਪੰਥ ਦਾ ਕਬਜ਼ਾ ਹੋ ਗਿਆ ਹੈ। ਉੱਤਰ ਵਿਚ ਬਹੁਤ ਸਾਰੀਆਂ ਤਾਰਾਂ ਆਈਆਂ ਕਿ ਬੇਅੰਤ ਸੰਗਤਾਂ ਆ ਰਹੀਆਂ ਹਨ। ਸ਼ਹੀਦਾਂ ਦਾ ਸਸਕਾਰ ਉਡੀਕ ਕੇ ਕੀਤਾ ਜਾਵੇ। ਦੂਜੀ ਰਾਤ ਨੂੰ ਨਨਕਾਣੇ ਸਾਹਿਬ ਦੀ ਪੁਰਾਣੀ ਅਬਾਦੀ ਵਿੱਚੋਂ ਜਾਂਦੇ ਹੋਏ ਕਾਤਲ ਕਈ ਘਰਾਂ ਦਾ ਨੁਕਸਾਨ ਕਰ ਗਏ ਸੀ।

ਕਤਲਆਮ ਤੋਂ ਬਾਅਦ ਮਹੰਤ ਦੀ ਗ੍ਰਿਫ਼ਤਾਰੀ ਤੋਂ ਪਿੱਛੋਂ ਗੋਰਾ ਫ਼ੌਜ ਤੋਂ ਡਰ ਕੇ ਲੋਕੀਂ ਘਰ ਸੁੰਨੇ ਛੱਡ ਕੇ, ਕਿਉਂਕਿ ਬਹੁਤ ਸਾਰੇ ਮਹੰਤ ਦੇ ਪੱਖੀ ਸੇ, ਨਸ ਗਏ। ਇਸ ਕਰਕੇ ਕਮੇਟੀ ਨੇ ਸੁੰਨੇ ਘਰਾਂ ਦੀ ਰਾਖੀ ਵਾਸਤੇ ਗੁਰਦੁਆਰਾ ਤੇ ਹੋਰ ਸਾਰਾ ਪਹਿਰੇ ਆਦਿਕ ਦਾ ਤੇ ਅਕਾਲੀਆਂ ਦੀ ਸਾਰੀ ਸੇਵਾ ਭਾਈ ਕਰਤਾਰ ਸਿੰਘ ਝੱਬਰ ਨੂੰ ਨਨਕਾਣੇ ਸਾਹਿਬ ਦਾ ਜਥੇਦਾਰ ਮੁਕੱਰਰ ਕਰਕੇ ਸੌਂਪੀ ਹੋਈ ਸੀ, ਪਰ ਲੋਕਾਂ ਦੇ ਘਰਾਂ ਆਦਿਕ ਦੀ ਰਾਖੀ ਤੇ ਗੁਰਦੁਆਰੇ ਦੇ ਮਕਾਨਾਂ ਤੇ ਹੋਰ ਜਿਸ ਕੀ ਲੋੜ ਪਵੇ, ਤਲਾਸ਼ੀਆਂ ਆਦਿਕ ਲੈਣ ਦਾ ਇੰਤਜ਼ਾਮ ਸ. ਤੇਜਾ ਸਿੰਘ ਸਮੁੰਦਰੀ ਤੇ ਭ ਈ ਬੂਟਾ ਸਿੰਘ ਦੇ ਮਾਤਹਿਤ ਲਾਇਲਪੁਰ ਦੇ ਜਥੇ ਦੇ ਸਪੁਰਦ ਕੀਤੀ ਅਤੇ ਹੋਰ ਲੰਗਰ ਆਦਿਕ ਦੀ ਸੇਵਾ ਭਾਈ ਜੋਧ ਸਿੰਘ ਐਮ. ਏ. ਦੇ ਸਪੁਰਦ ਹੋਈ। ਇਹ ਸਾਰੇ ਕੰਮ ਸ੍ਰੀ ਮਾਨ ਸ. ਹਰਬੰਸ ਸਿੰਘ ਜੀ ਅਟਾਰੀ ਵਾਲੇ ਦੀ ਨਿਗਰਾਨੀ ਹੇਠ ਹੋਣ ਲੱਗੇ।

* * *

# ਲਾਟ ਸਾਹਿਬ ਦਾ ਨਨਕਾਣੇ ਸਾਹਿਬ ਆਉਣਾ

ਸ਼ਹਿਨਸ਼ਾਹ ਜਾਰਜ ਪੰਚਮ ਦਾ ਚਾਚਾ ਇਸ ਵੇਲੇ ਹਿੰਦੋਸਤਾਨ ਵਿਚ ਦੌਰਾ ਕਰ ਰਿਹਾ ਸੀ। ੨੦-੩-੨੧ ਨੂੰ ਲਾਟ ਪੰਜਾਬ ਮਿਕਲੈਗਨ ਸਾਹਿਬ, ਉਸ ਦੇ ਨਾਲ ਰਾਵਲਪਿੰਡੀ ਸੀ ਤੇ ਸ. ਸੁੰਦਰ ਸਿੰਘ ਮਜੀਠੀਆ ਭੀ ਇਸ ਦੇ ਨਾਲ ਸੀ। ਸ. ਬ. ਸ. ਸੁੰਦਰ ਸਿੰਘ ਜੀ ਦੀ ਪ੍ਰੇਰਨਾ ਨਾਲ ੨੨-੨-੨੧ ਨੂੰ ਲਾਟ ਸਾਹਿਬ ਨਨਕਾਣੇ ਸਾਹਿਬ ਤਿੰਨ ਵਜੇ ਸਮੇਤ ਪੰਜਾਬ ਗਵਰਨਮੈਂਟ ਦੇ, ਕੁਝ ਕੌਂਸਲ ਦੇ ਸਿੱਖ ਮੈਂਬਰ ਭੀ ਨਾਲ ਸੀਗੇ। ਆਪ ਜਨਮ ਅਸਥਾਨ ਪੁੱਜੇ ਅਤੇ ਸ. ਹਰਬੰਸ ਸਿੰਘ, ਜੋਧ ਸਿੰਘ ਜੀ ਨੇ ਨਾਲ ਹੋ ਕੇ ਸਿੱਖਾਂ ਦੇ ਕਤਲਾਮ ਦੀਆਂ ਥਾਵਾਂ ਵਿਖਾਈਆਂ। ਇਹ ਗੁਰਦੁਆਰੇ ਦੇ ਆਸੇ-ਪਾਸੇ ਫਿਰ ਰਹੇ ਸੀ ਜੋ ਭਾਈ ਕਰਤਾਰ ਸਿੰਘ ਝੱਬਰ ਨੇ ਅੱਗੋਂ ਹੋ ਕੇ ਲਾਟ ਸਾਹਿਬ ਨੂੰ ਰੋਕ ਲੀਤਾ ਤੇ ਆਖਿਆ ਕਿ ਸਾਹਿਬ ਬਹਾਦਰ ਆਪ ਬੂਟ ਉਤਾਰੋ ਤੇ ਥੜ੍ਹੇ ਦੇ ਉਤੇ ਚੜ੍ਹੋ ਤੇ ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਦਿਹ ਵਿਚ ਕਿਸ ਤਰ੍ਹਾਂ ਗੋਲੀਆਂ ਲੱਗੀਆਂ ਹਨ ਤੇ ਆਪ ਜਨਮ ਅਸਥਾਨ ਦੇ ਅੰਦਰ ਚੱਲ ਕੇ ਵੇਖੋ, ਕਿਵੇਂ ਗੁਰਦੁਆਰਾ ਕਸਾਖਾਨਾ ਬਣਿਆ ਹੋਇਆ ਹੈ ! ਲਾਟ ਸਾਹਿਬ ਫੌਰਨ ਬੂਟ ਉਤਾਰ ਕੇ ਥੜ੍ਹੇ 'ਤੇ ਚੜ੍ਹ ਗਿਆ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਇਸ ਵੇਲੇ ਭਾਈ ਹੀਰਾ ਸਿੰਘ ਰਾਗੀ ਸੀ। ਇਸ ਨੇ ਰੁਮਾਲ ਚੁੱਕ ਕੇ ਵਿਖਾ ਕੇ ਕਿ ੯ ਗੋਲੀਆਂ ਲੱਗੀਆਂ ਹੋਈਆਂ ਹਨ, ਪਰ ਭਾਈ ਜੀ ਦੇ ਨੇਤਰਾਂ ਵਿੱਚੋਂ ਛਮ-ਛਮ ਹੰਝੂ ਵਹਿ ਰਹੇ ਸਨ।

ਜਿਸ ਵੇਲੇ ਲਾਟ ਸਾਹਿਬ ਨੇ ਗੁਰਦੁਆਰੇ ਅੰਦਰ ਵੜ ਕੇ ਵੇਖਿਆ, ਲਹੂ-ਲੁਹਾਨ ਹੋਏ-ਹੋਏ ਤਾਂ ਇਸ ਵੇਲੇ ਲਾਟ ਸਾਹਿਬ ਦੇ ਨੇਤਰਾਂ ਵਿੱਚੋਂ ਇਤਨੇ ਹੰਝੂ ਆਏ ਕਿ ਆਪ ਦਾ ਰੁਮਾਲ ਭਿੱਜ ਗਿਆ। ਉਧਰ ਬੇਅੰਤ ਸਿੰਘਾਂ ਦੇ ਨੇਤਰਾਂ ਵਿੱਚੋਂ ਜਲ ਜਾ ਰਿਹਾ ਹੈ। ਕਈ ਤਾਂ ਪ੍ਰੇਮੀ ਇਸ ਵੇਲੇ ਭੁੱਬਾਂ ਮਾਰ-ਮਾਰ ਕੇ ਉਚੀ-ਉਚੀ ਰੋਏ ਤੇ ਬਹੁਤ ਸਾਰਿਆਂ ਨੇ ਕਿੰਗ ਤੇ ਕਰੀ ਦਾ ਨਾਮ ਲੈ ਕੇ ਉਨ੍ਹਾਂ ਦਾ ਕਾਰਾ ਆਖਣਾ ਸ਼ੁਰੂ ਕੀਤਾ। ਕਿੰਗ ਤੇ ਕਰੀ ਦਾ ਨਾਮ ਲੈਣ ਤੋਂ ਕਈ ਹਾਕਮ ਨਰਾਜ਼ ਹੋ ਗਏ। ਇਹ ਪਹਿਲੀ ਚਿਣਗ ਹੈ, ਜਿਸ ਨੇ ਪੈਂਦੇ ਸਾਰ ਹੀ ਸਿੱਖਾਂ ਤੇ ਅੰਗਰੇਜ਼ਾਂ ਵਿਚ ਫੁੱਟ ਦੇ ਸ਼ੋਅਲੇ ਬਾਲਣੇ ਸ਼ੁਰੂ ਕੀਤੇ।

ਲਾਟ ਸਾਹਿਬ ਨੂੰ ਕਤਲਆਮ ਦਾ ਹਰ ਇਕ ਅਸਥਾਨ ਵਿਖਾ ਦਿੱਤਾ ਗਿਆ। ਜਦ ਸਾਰੇ ਥਾਂ ਵੇਖ ਕੇ ਮੁੜ ਕੇ ਲਾਟ ਸਾਹਿਬ ਸਟੇਸ਼ਨ ਦੇ ਪਲੇਟ ਫਾਰਮ 'ਤੇ ਆਇਆ, ਤਾਂ ਭਾਈ ਕਰਤਾਰ ਸਿੰਘ ਜੀ ਝੱਬਰ ਨੇ ਲਾਟ ਸਾਹਿਬ ਨੂੰ ਆਖਿਆ ਕਿ ਮਿਕਲੈਗਨ ਸਾਹਿਬ ਬਹਾਦਰ, ਆਪ ਨੇ ਬੜਾ ਅੱਛਾ ਕੀਤਾ ਹੈ। ਮੈਂ ਆਪ ਨੂੰ ਸ਼ਾਬਾਸ਼ ਦੇਂਦਾ ਹਾਂ, ਪਰ ਲਾਟ ਸਾਹਿਬ ਬਹਾਦਰ ਸਾਡੇ ਭਾਈ ਗੁਰਦੁਆਰੇ ਵਿਚ ਬੈਠੇ ਬੇਗੁਨਾਹ

ਬੱਕਰਿਆਂ ਵਾਂਗ ਕੋਹੇ ਗਏ। ਸਾਡਾ ਇਨਸਾਫ਼ ਹੋਵੇ। ਕਾਤਲਾਂ ਨੂੰ ਪੂਰੀ-ਪੂਰੀ ਸਜ਼ਾ ਦਿੱਤੀ ਜਾਵੇ ਤੇ ਦੂਜਾ, ਸਾਨੂੰ ਕਦੇ ਕੋਈ ਆਖਦਾ ਹੈ ਕਿ ੨੦੦੦ ਨਾਂਗਾ-ਸਾਧ ਨਨਕਾਣੇ ਸਾਹਿਬ ਦਾ ਕਬਜ਼ਾ ਲੈਣ ਲਈ ਆ ਰਿਹਾ ਹੈ। ਕੋਈ ਆਣ ਆਖਦਾ ਹੈ ਬਹੁਤ ਸਾਰੇ ਚੋਟੇ ਇਕੱਠੇ ਹੋ ਕੇ ਆ ਰਹੇ ਹਨ। ਸਾਹਿਬ ਬਹਾਦਰ ਆਪ ਅਮਨ ਦੇ ਰਾਖੇ ਹੋ। ਮੈਂ ਆਪ ਨੂੰ ਇਤਲਾਹ ਦਿੰਦਾ ਹਾਂ ਜੋ ਹੁਣ ਕੋਈ ਸਾਡੇ ਗਲ ਆ ਕੇ ਪਿਆ, ਤਾਂ ਅਸਾਂ ਹੁਣ ਬਹਿ ਕੇ ਮਾਰ ਨਹੀਂ ਖਾਣੀ। ਜੇ ਕੋਈ ਆਇਆ, ਤਾਂ ਅਸੀਂ ਭੀ ਹੁਣ ਉਹੋ ਹੱਥ ਵਿਖਾਵਾਂਗੇ ਜੋ ਸਿੱਖ ਆਪਣੇ ਦੁਸ਼ਮਨਾਂ ਨੂੰ ਵਿਖਾਂਦੇ ਹੁੰਦੇ ਹਨ।

ਝੱਬਰ ਜੀ ਨੇ ਇਹ ਬਚਨ ਲਾਟ ਸਾਹਿਬ ਨਾਲ ਬੜੇ ਰੋਹ ਵਿਚ ਹੋ ਕੇ ਲਾਲ ਨੇਤਰ ਕਰ ਕੇ ਕੀਤੇ ਸੀ। ਇਸ ਵੇਲੇ ਕੋਲ ਖਲੋਤਾ ਬੋਰਨ ਸਾਹਿਬ ਪੰਜਾਬ ਖੁਫੀਆ ਪੁਲਿਸ ਦਾ ਸੁਪ੍ਰੰਟੰਡੰਟ ਅੰਗ੍ਰੇਜ਼ੀ ਵਿਚ ਗੁੱਸੇ ਹੋ ਕੇ ਇਸ ਨੇ ਆਖਿਆ ਕਿ ਕਰਤਾਰ ਸਿੰਘ ਝੱਬਰ ਬੜੀ ਛੇਤੀ ਜਿਥੋਂ ਆਇਆ ਹੈ, ਉਥੇ ਕਾਲੇ-ਪਾਣੀ ਜਾਣਾ ਚਾਹੀਦਾ ਹੈ। ਇਹ ਇੰਡੀਆ ਰਹਿਣ ਦੇ ਕਾਬਲ ਨਹੀਂ। ਲਾਟ ਸਾਹਿਬ ਨੇ ਗੱਡੀ ਵਿਚ ਬੈਠ ਕੇ ਸ. ਸੁੰਦਰ ਸਿੰਘ ਮਜੀਠੀਏ ਨੂੰ ਆਖਿਆ ਕਿ ਆਪ ਜਥੇਦਾਰ ਸਾਹਿਬ ਨੂੰ ਮੇਰੀ ਵੱਲੋਂ ਭਰੋਸਾ ਦਿਉ ਕਿ ਆਪ ਦਾ ਇਨਸਾਫ ਜ਼ਰੂਰ ਹੋਵੇਗਾ, ਕੋਈ ਫ਼ਿਕਰ ਨ ਕਰੋ ਤੇ ਗੁਰਦੁਆਰੇ ਦੀ ਹਿਫਾਜ਼ਤ ਵਾਸਤੇ ੧੦੦ ਸਿੰਘ ਪਲਟਨ ਦਾ ਘੱਲ ਦੇਵਾਂਗੇ। ਲਾਹੌਰ ਪੁੱਜ ਕੇ ਲਾਟ ਸਾਹਿਬ ਨੇ ਨਨਕਾਣੇ ਸਾਹਿਬ ਦੇ ਹਾਦਸੇ ਸਬੰਧੀ ਐਲਾਨ ਕੀਤਾ। ਇਸ ਵਿਚ ਸਿੱਖ ਕੌਮ ਨਾਲ ਬੜੀ ਹਮਦਰਦੀ ਜ਼ਾਹਰ ਕੀਤੀ।

☆ ☆ ☆

# ਸ਼ਹੀਦਾਂ ਦਾ ਸਸਕਾਰ

੨੩-੨-੨੧ ਨੂੰ ਸਵੇਰੇ ਹੀ ਸ਼ਹੀਦਾਂ ਦੇ ਸਸਕਾਰ ਦੀ ਤਿਆਰੀ ਕੀਤੀ ਗਈ। ਆਰਜ਼ੀ ਤੌਰ 'ਤੇ ਇਕ ਫੱਟੀਆਂ ਦੀ ਡੋਲੀ ਤਿਆਰ ਕੀਤੀ ਗਈ ਤੇ ਜਿਥੇ-ਜਿਥੇ ਸਿੰਘਾਂ ਨੂੰ ਕਸਾਈ ਮਹੰਤ ਨੇ ਤੇਲ ਪਾ ਕੇ ਜਲਾਇਆ ਸੀ, ਉਥੋਂ-ਉਥੋਂ ਸਿੰਘਾਂ ਦੇ ਅੱਧ-ਭੁੱਜੇ ਟੋਟੇ ਕਿਤੇ ਸਿਰ, ਕਿਤੇ ਬਾਂਹ, ਕਿਤੇ ਲੱਤ। ਸ੍ਰੀ ਮਾਨ ਸ. ਹਰਬੰਸ ਸਿੰਘ ਜੀ ਅਟਾਰੀ ਭਾਈ ਜਗਤ ਸਿੰਘ ਜੀ ਪ੍ਰਦੇਸੀ ਉਪਦੇਸ਼ਕ ਬੜੇ ਪ੍ਰੇਮ ਨਾਲ ਡੋਲੀ ਵਿਚ ਰੱਖੀ ਜਾਣ ਤੇ ਇਕ-ਇਕ ਡੋਲੀ ਨੂੰ ਕਈ ਸਿੰਘ ਉਠਾ ਕੇ ਅੰਗੀਠੇ 'ਤੇ ਇਕੱਠਾ ਕੀਤੇ ਜਾਂਦੇ ਹਨ ਤੇ ਨਾਲੋ-ਨਾਲ ਹੀ ਪੁਲਿਸ ਕੜੇ, ਕ੍ਰਿਪਾਨਾਂ ਸਫਾ-ਜੰਗ ਚੱਕਰ ਆਦਿਕ ਸਿੰਘਾਂ ਦੇ ਨਿਸ਼ਾਨ ਇਕੱਠੇ ਕੀਤੀ ਜਾਂਦੀ ਹੈ। ਪਿਛਲੇ ਪਹਿਰ ੪ ਵਜੇ ਭਾਈ ਜੋਧ ਸਿੰਘ ਜੀ ਐਮ. ਏ. ਨੇ ਅਰਦਾਸਾ ਸੋਧਿਆ ਤੇ ਸਿੰਘਾਂ ਨੂੰ ਲੰਬੂ ਲਾਇਆ ਗਿਆ। ਉਸ ਵੇਲੇ ਅੰਗੀਠੇ ਦੇ ਆਸੇ-ਪਾਸੇ ਖੜ੍ਹੋਤੇ ਪੰਥ ਦੇ ਜਥੇ ਨੇ ਗੁਰਮਤਾ ਪਾਸ ਕੀਤਾ ਕਿ ਅੱਜ ਤੋਂ ਭਾਈ ਮਨੀ ਸਿੰਘ, ਤਾਰੂ ਸਿੰਘ ਜੀ ਸ਼ਹੀਦਾਂ ਵਾਕਰ, ਇਨ੍ਹਾਂ ਸ਼ਹੀਦਾਂ ਦਾ ਨਾਮ ਭੀ ਅਰਦਾਸੇ ਵਿਚ ਸ਼ਾਮਲ ਕਰਕੇ ਲੀਤਾ ਜਾਇਆ ਕਰੇ। ਸ੍ਰੀ ਮਾਨ ਭਾਈ ਹੀਰਾ ਸਿੰਘ ਰਾਗੀ ਤੇ ਭੋਗ ਤੋਂ ਪਿੱਛੋਂ ਭਾਈ ਕਰਤਾਰ ਸਿੰਘ ਝੱਬਰ ਨੇ ਖੜ੍ਹੇ ਹੋ ਕੇ ਇਕ ਦਿਲਖਿੱਚਵੀਂ ਤਕਰੀਰ ਕੀਤੀ ਤੇ ਦੱਸਿਆ ਕਿ ਮਹੰਤ ਨਰਾਇਣ ਦਾਸ ਨੇ ਨਿਸ਼ਾਨ ਸਾਹਿਬ ਤੇ ਬਸੰਤੀ ਉਛਾੜ ਲਾਹ ਕੇ ਭਗਵੇਂ ਉਛਾੜ ਚੜ੍ਹਾ ਦਿੱਤੇ ਸੀ, ਸੋ ਅੱਜ ਮੈਂ ਇਹ ਖਾਲਸਾਈ ਨਿਸ਼ਾਨ ਪੇਸ਼ ਕਰਦਾ ਹਾਂ ਕਿ ਇਹ ਭਗਵੇਂ ਉਛਾੜ ਉਤਾਰ ਕੇ ਖਾਲਸਾਈ ਝੰਡੇ ਚੜ੍ਹਾਏ ਜਾਣ। ਸੋ ਪਾਸ ਹੋਇਆ ਤੇ ਝੱਟਪਟ ਚਾੜ੍ਹੇ ਗਏ। ੨੪-੨-੨੧ ਦੀ ਰਾਤੀ ਸੰਗਤ ਨੇ ਗੁਰਦੁਆਰੇ ਦੇ ਅੰਦਰ ਬਾਹਰ ਜੋ ਲਹੂ ਸੀ, ਪਾਣੀ ਨਾਲ ਧੋਤਾ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋਇਆ।

☆ ☆ ☆

# ਪੱਟੀ ਸਾਹਿਬ

ਅਗਲੇ ਦਿਨ ੨੪-੨-੨੧ ਨੂੰ ਕਿਸੇ ਨੇ ਕਮੇਟੀ ਨੂੰ ਇਤਲਾਹ ਦਿੱਤੀ ਕਿ ਗੁਰਦੁਆਰਾ ਖਾਲੀ ਪਿਆ ਹੈ। ਦਰਵਾਜ਼ੇ ਕਈ ਬੰਦ ਹਨ ਤੇ ਕਈ ਖੁਲ੍ਹੇ ਹਨ ਤੇ ਕਈ ਸੰਗਤਾਂ ਨੇ ਕਈ ਮਕਾਨਾਂ ਵਿਚ ਡੇਰੇ ਭੀ ਕੀਤੇ ਹੋਏ ਹਨ। ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੈ ਪਰ ਰਾਤ ਨੂੰ ਸੰਤੋਖਦਾ ਕੋਈ ਨਹੀਂ। ਕਮੇਟੀ ਵਿੱਚੋਂ ਸ. ਤੇਜਾ ਸਿੰਘ ਸਮੁੰਦਰੀ, ਸ. ਨਰਾਇਣ ਸਿੰਘ ਬੈਰਿਸਟਰ ਪੱਟੀ ਸਾਹਿਬ ਗਏ ਹਰ ਇਕ ਚੀਜ਼ ਦੀ ਫਹਰਿਸਤ ਤਿਆਰ ਕੀਤੀ। ਸਭ ਚੀਜ਼ ਇਕ ਜਥੇਦਾਰ ਭਾਈ ਮੂਲਾ ਸਿੰਘ ਜਨਮੀਆਂ। ਡਲੇ ਵਾਲੇ ਦੇ ਸਪੁਰਦ ਕੀਤੀ ਤੇ ਸ਼ਹੀਦਾਂ ਦੇ ਪ੍ਰਵਾਰ ਵੱਲੋਂ ਏਥੇ ਲੰਗਰ ਜਾਰੀ ਕੀਤਾ ਗਿਆ। ੨੧ ਤੋਂ ਲੈ ਕੇ ੨੪ ਤਕ ਨਨਕਾਣੇ ਸਾਹਿਬ ਦੀ ਬਸਤੀ ਦੇ ਆਸੇ-ਪਾਸੇ ਸਾਰੀ ਰਾਤ ਦਾ ਪਹਿਰਾ, ਗੁਰਦੁਆਰੇ ਦਾ ਪਹਿਰਾ, ਮਾਲ ਘੋੜੇ ਆਦਿਕ ਜੋ ਭੀ ਔਖੀ ਸੇਵਾ ਸੀ, ਆਪਣੇ ਜਥੇਦਾਰ ਦੇ ਹੁਕਮ ਅਨੁਸਾਰ ਸਾਡਾ ਜਥਾ ਅਕਾਲੀ ਦਲ ਸੱਚਾ ਸੌਦਾ ਕਰਦਾ ਰਿਹਾ ਤੇ ਭਾਈ ਲੱਖਾ ਸਿੰਘ ਜੀ ਤਹਿਕੀਕਾਤ ਵਿਚ ਤਾੜ ਰੱਖਦੇ ਰਹੇ। ਇਨ੍ਹਾਂ ਨੇ ਇਤਲਾਹ ਦਿੱਤੀ ਕਿ ਪੁਲਿਸ ਇਨਸਾਫ ਨਹੀਂ ਕਰ ਰਹੀ। ਚੂੰਕਿ ੨੪ ਤਕ ਬਹੁਤ ਜਥੇ ਨਨਕਾਣੇ ਸਾਹਿਬ ਪੁੱਜ ਚੁੱਕੇ ਸੀ ਇਸ ਵਾਸਤੇ ੨੪-੨-੨੧ ਨੂੰ ਸਵੇਰੇ ਕਈ ਕੰਮਾਂ 'ਤੇ ਹੋਰ ਜਥੇ ਭੀ ਲਗਾਏ ਗਏ। ੨ ਦਿਨ ਹਰਨਾਮ ਦਾਸ ਦੇ ਡੇਰੇ ਅਕਾਲੀ ਦਲ ਪੰਜਾਬ ਕਾਇਮ ਕਰਨ ਵਾਸਤੇ ਅਕਾਲੀ ਜਥਿਆਂ ਦੀ ਕਮੇਟੀ ਹੋਈ। ਇਸ ਵਿਚ ਅਮਰ ਸਿੰਘ ਝਬਾਲ ਨੇ ਪੇਸ਼ ਕੀਤਾ ਕਿ ਨਨਕਾਣਾ ਸਾਹਿਬ ਗੁਰਦੁਆਰਾ ਪੰਥ ਦਾ ਮੁਖੀ ਗੁਰਦੁਆਰਾ ਹੈ, ਜਿੰਨ੍ਹਾਂ ਚਿਰ ਏਥੇ ਪੰਥ ਦਾ ਪੱਕਾ...... ਨਹੀਂ ਹੁੰਦਾ, ਉਤਨਾ ਚਿਰ ਏਥੇ ਦਾ ਜਥੇਦਾਰ ਨਵੇਂ ਸੂਰਜ ਨਵਾਂ ਬਣਾਇਆ ਜਾਇਆ ਕਰੇ। ਮਤਲਬ ਕਿ ਝੱਬਰ ਇਕੱਲਾ ਜਥੇਦਾਰੀ ਨਾ ਕਰੇ। ਉੱਤਰ ਵਿਚ ਭਾਈ ਤੇਜਾ ਸਿੰਘ ਜੀ ਭੁੱਚਰ ਨੇ ਆਖਿਆ ਕਿ ਜੇ ਆਪ ਨੇ ਏਥੋਂ ਦੀ ਜਥੇਦਾਰੀ ਲੈਣੀ ਸੀ, ਤਾਂ ਆਪ ੨੦-੨-੨੧ ਸਵੇਰੇ ਪੁੱਜਦੇ ਨਹੀਂ ਤਾਂ ੨੧-੨-੨੧ ਨੂੰ ਹੀ ਪਹੁੰਚ ਜਾਂਦੇ! ਤੁਸੀਂ ਆਉਂਦੇ ਸਾਰ ਹੀ ਛੇੜਖਾਨੀਆਂ ਸ਼ੁਰੂ ਕਰ ਦਿੱਤੀਆਂ ਹਨ। ਜ਼ਰਾ ਕ੍ਰਿਪਾ ਕਰੋ। ਚੁੱਪ ਹੋ ਗਈ।

* * *

# ਸਿੱਖਾਂ ਤੇ ਅੰਗ੍ਰੇਜ਼ਾਂ ਵਿਚ ਫੁੱਟ ਦੇ ਕਾਰਨ

ਅਕਾਲ ਤਖ਼ਤ ਦਾ ਕਬਜ਼ਾ ਲੈਣ ਤੋਂ ਲੈ ਕੇ ਨਨਕਾਣੇ ਸਾਹਿਬ ਦੇ ਹਾਦਸੇ ਤਕ ਜਿਉਂ-ਜਿਉਂ ਗੁਰਦੁਆਰਿਆਂ 'ਤੇ ਕਬਜ਼ੇ ਹੁੰਦੇ ਗਏ ਤੇ ਗਵਰਨਮੈਂਟ ਪੰਜਾਬ ਨੇ ਕੋਈ ਦਖਲ ਨਾ ਦਿੱਤਾ, ਤਾਂ ਸਿੱਖਾਂ ਦੇ ਦਿਲ ਵਿਚ ਅੰਗ੍ਰੇਜ਼ਾਂ ਦਾ ਪਿਆਰ ਜੋ ੫੭ ਦੇ ਗਦਰ ਤੋਂ ਦਿਨ-ਬਦਿਨ ਵਧ ਰਿਹਾ ਸੀ, ਜ਼ਿਆਦਾ ਪੱਕਾ ਹੋਣ ਦੀ ਆਸ ਲੱਗੀ। ਏਧਰ ਇਸ ਵੇਲੇ ਮੁਲਕ ਵਿਚ ਪੋਲੀਟੀਕਲ ਜੋਸ਼ ਵਧਦੇ ਵਿਚ ਭੀ ਪਿਆਰ ਦੇ ਵਧਣ ਦੀ ਆਸ ਲੱਗ ਪਈ ਪਰ ਹੇਠ ਲਿਖੇ ਕਾਰਨਾਂ ਕਰਕੇ ਲੱਗੀ ਦਿਨੋਂ-ਦਿਨ ਬੇਇਤਬਾਰੀ ਵਧਣ :-

(੧) ਬਜ-ਬਜ ਘਾਟ 'ਤੇ ਕੈਨੇਡੀਅਨ ਸਿੱਖਾਂ 'ਤੇ ਗੋਲੀ ਚਲਾਈ।

(੨) ਘਰ ਆਏ ਕੈਨੇਡੀਅਨ ਸਿੱਖਾਂ ਨੂੰ ਉਡਵੈਰ ਦਾ ਜੇਹਲੀਂ ਪਾਉਣਾ 'ਤੇ ਫਾਂਸੀਆਂ ਦੇਣੀਆਂ ਤੇ ਸੈਂਕੜਿਆਂ ਨੂੰ ਕਾਲੇ ਪਾਣੀ ਘੱਲਣਾ।

(੩) ਅਕਾਲ ਤਖ਼ਤ 'ਤੇ ਕੈਨੇਡੀਅਨ ਸਿੱਖਾਂ ਦਾ ਬਾਈਕਾਟ ਕਰਨਾ। ਇਸ ਵਿਚ ਹਾਕਮਾਂ ਦਾ ਹੱਥ ਸੀ।

(੪) ਗੁਰਦੁਆਰਾ ਰਕਾਬ ਗੰਜ ਦੀ ਦੀਵਾਰ ਢਾਉਣੀ।

(੫) ਦਰਬਾਰ ਸਾਹਿਬ ਦੀ ਚਾਨਣੀ ਦਿੱਲੀ ਦਰਬਾਰ 'ਤੇ ਲੈ ਜਾਣੀ।

(੬) ਖਾਲਸਾ ਕਾਲਜ ਕੌਂਸਲ ਵਿੱਚੋਂ ਸ. ਹਰਬੰਸ ਸਿੰਘ ਨੂੰ ਕੱਢ ਕੇ ਕਮਿਸ਼ਨਰ ਦਾ ਪ੍ਰੈਜ਼ੀਡੈਂਟ ਬਣਨਾ।

(੭) ਸ੍ਰੀ ਅੰਮ੍ਰਿਤਸਰ ਦੇ ਸਰੋਵਰ ਦਾ ਪਾਣੀ ਬੰਦ ਕਰਨਾ।

(੮) ਕਿੰਗ ਸਾਹਿਬ ਦਾ ਮਹੰਤਾਂ ਨੂੰ ਅਕਾਲੀਆਂ ਦੇ ਖ਼ਿਲਾਫ਼ ਚਿੱਠੀ ਦੇਣਾ।

(੯) ਨਨਕਾਣੇ ਸਾਹਿਬ ਦੇ ਮਹੰਤ ਦਾ ਚਿੱਟੇ ਦਿਨ ਛਵ੍ਹੀਆਂ-ਗੰਡਾਸੇ ਬਣਵਾਉਣਾ ਤੇ ਮੁਕਾਮੀ ਹਾਕਮਾਂ ਦਾ ਵੇਖ ਕੇ ਨਾ ਰੋਕਣਾ।

(੧੦) ਨਨਕਾਣੇ ਸਾਹਿਬ ਦੇ ਕਤਲਆਮ ਦੀ ਤਹਿਕੀਕਾਤ ਵਿਚ ਪੁਲਿਸ ਦਾ ਕਾਤਲਾਂ ਨੂੰ ਛੱਡਣਾ।

(੧੧) ਪੰਜਾਬ ਕੌਂਸਲ ਵਿਚ ਸਿੱਖਾਂ ਦੀ ਤੀਜੇ ਹਿੱਸੇ ਦੀ ਮੰਗ ਵਾਸਤੇ ਸ. ਸੁੰਦਰ ਸਿੰਘ ਮਜੀਠੀਆ ਦਾ ਕਮਿਸ਼ਨਰ ਹੈਲੀ ਫੈਕਸ ਪਾਸ ਡੈਪੂਟੇਸ਼ਨ ਲੈ ਕੇ ਜਾਣਾ ਤੇ ਹੈਲੀ ਫੈਕਸ ਦਾ ਕੋਰਾ ਜਵਾਬ ਲੈ ਕੇ ਟੁਰਨ ਲੱਗੇ, ਸਿੱਖਾਂ ਨੂੰ ਟਿਚਕਰ ਕਰਨੀ ਕਿ ਕਿਆ ਅਬ ਸਿੱਖ ਸਾਹਿਬ ਕਾਂਗਰਸ ਮੇਂ ਜਾ ਮਿਲੇਂਗੇ ?

* * *

## ਸਿੱਖਾਂ ਦੀਆਂ ਭੁੱਲਾਂ

(੧) ਜਦ ਲਾਟ ਸਾਹਿਬ ਨਨਕਾਣੇ ਗੁਰਦੁਆਰੇ ਵਿਚ ਪੁੱਜਾ ਤਾਂ ਕਿੰਗ ਤੇ ਕਰੀ ਸਾਹਿਬ ਦਾ ਨਾਮ ਲੈ ਲੈ ਕੇ ਇਨ੍ਹਾਂ ਨੂੰ ਸਿੱਖਾਂ ਦਾ ਕਾਤਲ ਆਖਣਾ ।

(੨) ਲਾਲਾ ਲਾਜਪਤ, ਗਾਂਧੀ ਤੇ ਸ਼ੌਕਤ ਅਲੀ ਦੀਆਂ ਜਨਮ ਅਸਥਾਨ ਵਿਖੇ ਖੜ੍ਹੇ ਹੋ ਕੇ ਜੋਸ਼ ਭਰੀਆਂ ਤਕਰੀਰਾਂ ਸਰਕਾਰ ਦੇ ਖ਼ਿਲਾਫ਼ ਹੋਈਆਂ ।

(੩) ੧੫੦ ਸਿੱਖਾਂ ਦੇ ਕਤਲਆਮ ।

ਇਸ ਦੇ ਪਿੱਛੋਂ ਦਿਨ-ਬਦਿਨ ਪਾਟਕ ਪਿਆ ਹੀ ਜਾਂਦਾ ਹੈ, ਅਜੇ ਤਕ ਸਮਝੌਤਾ ਨਹੀਂ ਹੋਇਆ । ਲਾਟ ਸਾਹਿਬ ਨੇ ੨ ਸਿੱਖ ਲੀਗ ਵਾਲੇ ,੨ ਪ੍ਰਬੰਧਕ ਕਮੇਟੀ ਵੱਲੋਂ ਤੇ ੨ ਅਕਾਲੀ ਦਲ ਵੱਲੋਂ ੮-੩-੨੧ ਨੂੰ ੬ ਸਿੰਘਾਂ ਨੂੰ ਲਾਹੌਰ ਨਨਕਾਣੇ ਸਾਹਿਬ ਸਬੰਧੀ ਕਾਨਫ਼ਰੰਸ ਕਰਨ ਵਾਸਤੇ ਸੱਦਿਆ । ੬-੩-੨੧ ਨੂੰ ਸੱਦਾ ਪੱਤਰ ਪੁੱਜਾ । ਏਧਰ ੩ ਵਜੇ ੬-੩-੨੧ ਨੂੰ ਨਨਕਾਣੇ ਸਾਹਿਬ ਪ੍ਰਬੰਧਕ ਕਮੇਟੀ ਨੇ ਗਰਮ ਧੜੇ ਦੇ ਰੋਹਬ ਵਿਚ ਆ ਕੇ ਨਾ-ਮਿਲਵਰਤਨ ਕਤਲਆਮ ਦੇ ਮੁਕੱਦਮੇ ਬਾਬਤ ਪਾਸ ਕਰ ਦਿੱਤਾ।

੮-੩-੨੧ ਨੂੰ ਲਾਹੌਰ ਲਾਟ ਸਾਹਿਬ ਦੇ ਦਫ਼ਤਰ ਵਿਚ ਕਾਨਫ਼ਰੰਸ ਹੋਈ । ਇਸ ਵਿਚ ਅਕਾਲੀ ਦਲ ਵੱਲੋਂ ਭਾਈ ਤੇਜਾ ਸਿੰਘ ਜੀ ਭੁੱਚਰ, ਭਾਈ ਕਰਤਾਰ ਸਿੰਘ ਜੀ ਝੱਬਰ ਸ਼ਾਮਲ ਹੋਏ । ਲਾਟ ਸਾਹਿਬ ਵੱਲੋਂ ਮੀਨਾਰਡ ਸਾਹਿਬ ਨੇ ਖ਼ੁਫੀਆ ਪੁਲਿਸ ਦੀਆਂ ਰਿਪੋਰਟਾਂ ਪੜ੍ਹ ਕੇ ਸੁਣਾਈਆਂ, ਜੈਸਾ ਕਿ ਨਨਕਾਣੇ ਸਾਹਿਬ ਦੇ ਇਰਦ-ਗਿਰਦ ਅਕਾਲੀ ਬਹੁਤ ਇਕੱਠੇ ਹੋਣ ਕਰਕੇ ਬਦਅਮਨੀ ਹੈ । ਜਥੇ ਪਿੰਡ ਵਿਚ ਜਾਂਦੇ ਹਨ ਤੇ ਲੋਕੀਂ ਉਨ੍ਹਾਂ ਦੇ ਸਫਾ ਜੰਗ ਤੇ ਕ੍ਰਿਪਾਨਾਂ ਵੇਖ ਕੇ ਡਰਦੇ ਹਨ ਆਦਿਕ। ਸਭ ਝੂਠੀਆਂ ਨਿਕਲੀਆਂ । ਕਈਆਂ ਦੀ ਤਰਦੀਦ ਡਿਪਟੀ ਕਮਿਸ਼ਨਰ ਮਿਸਟਰ ਡਨਟ ਨੇ ਹੀ ਕੀਤੀ ।

ਆਪਸ ਵਿਚ ਫੈਸਲੇ ਦੀ ਕਾਪੀ ਲਿਖੀ ਗਈ ਜਿਸ ਦੀ ਨਕਲ ਸਿੱਖਾਂ ਮੰਗੀ ਪਰ ਅਗਲੇ ਦਿਨ ਦਾ ਇਕਰਾਰ ਕੀਤਾ ਗਿਆ ।

ਨਾ-ਮਿਲਵਰਤਣ ਦੀ ਤਾਰ ਪੜ੍ਹ ਕੇ ਸਰ ਵਿਲੀਅਮ ਵਿਸਟਨ ਵਾਇਸ ਰਾਇ ਦਾ ਘੱਲਿਆ ਹੋਇਆ ਦਿੱਲੀਉਂ ੯-੩-੨੧ ਨੂੰ ਲਾਹੌਰ ਆਇਆ ਤੇ ਇਸ ਨੇ ਪ੍ਰਾਈਵੇਟ ਮੀਟਿੰਗ ਚੋਣਵੇਂ-ਚੋਣਵੇਂ ਡਿਪਟੀ ਕਮਿਸ਼ਨਰ ਨੂੰ ਬੁਲਾ ਕੇ ੧੦-੩-੨੧ ਨੂੰ ਕੀਤੀ। ਇਸ ਮੀਟਿੰਗ ਵਿਚ ਪਾਸ ਹੋਇਆ ਕਿ ਹੁਣ ਅਕਾਲੀ ਲਹਿਰ ਨੂੰ ਘੰਟਿਆਂ ਦੇ ਅੰਦਰ-ਅੰਦਰ ਹੀ ਦਬਾਇਆ ਜਾਵੇ ।

੧੦-੩-੨੧ ਨੂੰ ਕਮੇਟੀ ਦੀ ਆਗਿਆ ਅਨੁਸਾਰ ਗੁਰਦੁਆਰਾ ਬਾਲ ਲੀਲ੍ਹਾ,

ਕਿਆਰਾ ਸਾਹਿਬ, ਜੋ ਇਨ੍ਹਾਂ ਦੇ ਮਹੰਤ ਕਮੇਟੀ ਨੂੰ ਪਹਿਲੇ ਲਿਖ ਕੇ ਦੇ ਚੁੱਕੇ ਹੋਏ ਸੀ। ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਲੱਖਾ ਸਿੰਘ ਨੇ ਇਨ੍ਹਾਂ ਦੋਨਾਂ ਗੁਰਦੁਆਰਿਆਂ ਦਾ ਕਬਜ਼ਾ ਲੈ ਕੇ ਪੰਜ-ਪੰਜ ਸੇਵਾਦਾਰ ਅਕਾਲੀ ਸਿੰਘ ਬਿਠਾ ਦਿੱਤੇ। ੧੧-੩-੨੧ ਨੂੰ ਮਿਸਟਰ ਡਨਟ ਡਿਪਟੀ ਕਮਿਸ਼ਨਰ ਨੇ ਲੈਂਗਲੇ ਸਾਹਿਬ ਕਮਿਸ਼ਨਰ ਲਾਹੌਰ, ਲਾਹੌਰੋਂ ਸਪੈਸ਼ਲ ਗੱਡੀ 'ਤੇ ੪ ਵਜੇ ਨਨਕਾਣੇ ਸਾਹਿਬ ਪੁੱਜੇ। ੯੦੦ ਜਵਾਨ ਫੌਜ ਤੇ ਰਸਾਲੇ ਦਾ ਸਨਧ-ਸਬਧ ਤਿਆਰ ਕਰ ਕੇ ਜਨਮ ਅਸਥਾਨ ਵੱਲ ਗ੍ਰਿਫ਼ਤਾਰੀਆਂ ਕਰਨ ਲਈ ਆਇਆ, ਤਾਂ ਰਸਤੇ ਵਿਚ ਆਉਂਦਾ ਭਾਈ ਉਤਮ ਸਿੰਘ ਜੀ ਕਾਰਖ਼ਾਨੇ ਵਾਲਾ ਮਿਲਿਆ। ਪਹਿਲਾਂ ਉਸ ਨੂੰ ਪਕੜਿਆ ਤੇ ਫੇਰ ਭਾਈ ਕਰਤਾਰ ਸਿੰਘ ਝੱਬਰ ਨੂੰ ੬ ਵਜੇ ਜਨਮ ਅਸਥਾਨ ਦੇ ਬੁਰਜ ਕੋਲ ਖਲੋਤੇ ਨੂੰ ਪਕੜ ਲੀਤਾ ਤੇ ਜਨਮ ਅਸਥਾਨ ਦੇ ਸਾਹਮਣੇ ਤੋਪਾਂ ਬੀੜ ਦਿੱਤੀਆਂ।

## ਝੱਬਰ ਦਾ ਅਕਾਲੀਆਂ ਨੂੰ ਉਪਦੇਸ਼

ਜਿਸ ਵੇਲੇ ਝੱਬਰ ਜੀ ਨੂੰ ਹੱਥਕੜੀ ਵੱਜੀ, ਤਾਂ ਇਸ ਖ਼ੁਸ਼ੀ ਵਿਚ ਆਪ ਨੇ ੪ ਮਿੰਟ ਤਕਰੀਰ ਕੀਤੀ ਤੇ ਸਾਰੇ ਹਾਕਮਾਂ ਦੇ ਸਾਹਮਣੇ ਅਕਾਲੀਆਂ ਨੂੰ ਮੁਖਾਤਬ ਕਰ ਕੇ ਆਖਿਆ, "ਖਾਲਸਾ ਜੀ ਹੁਣ ਹਾਕਮਾਂ ਦੀ ਨੀਯਤ ਫਿਰੀ ਹੋਈ ਮਲੂਮ ਹੁੰਦੀ ਹੈ। ਮਤੇ ਕਿਤੇ ਗੁਰਦੁਆਰੇ 'ਤੇ ਕਬਜ਼ਾ ਨਾ ਕਰ ਲੈਣ! ਜੋ ਅਕਾਲੀ ਹੈ ਤਿਆਰ ਬਰ ਤਿਆਰ ਹੋ ਕੇ ਸਭ ਜਨਮ ਅਸਥਾਨ ਦੇ ਅੰਦਰ ਤੇ ਦਰਸ਼ਨੀ ਦਰਵਾਜ਼ੇ ਦੇ ਵਿਚ ਖੜ੍ਹਾ ਹੋ ਜਾਵੇ। ਭਾਵੇਂ ਗੋਲੀਆਂ ਤੇ ਮਸ਼ੀਨ-ਗੰਨਾਂ ਅੱਗੇ ਉਡ ਜਾਉ ਪਰ ਗੁਰਦੁਆਰੇ ਦਾ ਕਬਜ਼ਾ ਨਹੀਂ ਦੇਣਾ!"

## ਸਰਦਾਰ ਜੋਗਿੰਦਰ ਸਿੰਘ ਤੇ ਸ਼ਾਹਜਾਦੀ ਮਹਾਰਾਜਾ ਦਲੀਪ ਸਿੰਘ ਜੀ ਦਾ ਨਨਕਾਣੇ ਸਾਹਿਬ ਆਉਣਾ :-

ਏਸੇ ਦਿਨ ਦੋ ਵਜੇ ਲਾਹੌਰ ਤੋਂ ਮੋਟਰ 'ਤੇ ਸਵਾਰ ਹੋ ਕੇ ਸਰਦਾਰ ਸਾਹਿਬ ਤੇ ਸ਼ਾਹਜਾਦੀ ਸਾਹਿਬ ਨਨਕਾਣੇ ਸਾਹਿਬ ਆਏ। ਭਾਈ ਕਰਤਾਰ ਸਿੰਘ ਝੱਬਰ ਨੇ ਨਾਲ ਹੋ ਕੇ ਸ਼ਹੀਦਾਂ ਦੇ ਸਾਰੇ ਥਾਂ ਵਿਖਾਏ। ਇਨ੍ਹਾਂ ਨੇ ਵਾਪਸ ਜਾ ਕੇ ਆਪਣਾ ਸਾਰਾ ਹਾਲ ਨਨਕਾਣੇ ਸਾਹਿਬ ਦੇ ਅਖ਼ਬਾਰਾਂ ਵਿਚ ਲਿਖਿਆ।

ਭਾਈ ਲੱਖਾ ਸਿੰਘ ਜੀ ਪੁਲਿਸ ਨੂੰ ਨਾ ਮਿਲਿਆ, ਤਾਂ ਰਾਤ ਨੂੰ ੮ ਵਜੇ ਸ. ਹਰਬੰਸ ਸਿੰਘ ਜੀ ਆਪ ਜਾ ਕੇ ਭਾਈ ਲੱਖਾ ਜੀ ਨੂੰ ਡਿਪਟੀ ਕਮਿਸ਼ਨਰ ਦੇ ਪੇਸ਼ ਕੀਤਾ ਤੇ ਸਰਦਾਰ ਸਾਹਿਬ ਨੇ ਆਖਿਆ ਹੋਰ ਜਿੰਨੇ ਸਿੰਘ ਚਾਹੀਦੇ ਹਨ, ਆਪ ਹੁਕਮ ਕਰੋ, ਅਸੀਂ ਹਾਜ਼ਰ ਕਰ ਦੇਈਏ। ਅਗਲੇ ਦਿਨ ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਉਤਮ ਸਿੰਘ ਜੀ ਨੂੰ ਕਮਿਸ਼ਨਰ ਸਾਹਿਬ ਸਪੈਸ਼ਲ ਗੱਡੀ ਵਿਚ ਬਿਠਾ ਕੇ ਲਾਹੌਰ ਲੈ ਗਿਆ। ਲਾਹੌਰ ਸਟੇਸ਼ਨ 'ਤੇ ਕਮਿਸ਼ਨਰ ਤੇ ਝੱਬਰ ਜੀ ਦੀ ਨਿੱਕੀ ਜਿਹੀ ਝੜਪ ਹੋਈ। ਭਾਈ ਜੀ ਨੂੰ ਬੋਰਸਟਲ ਜੇਲ੍ਹ ਵਿਚ ਰੱਖਿਆ ਗਿਆ। ਏਸੇ ਦਿਨ ਲਾਹੌਰ ਸਾਧੂ ਰਾਮ ਦੀ ਧਰਮਸ਼ਾਲਾ 'ਤੇ ਅਕਾਲੀਆਂ ਕਬਜ਼ਾ ਕੀਤਾ ਹੋਇਆ ਸੀ। ੧੧ ਗ੍ਰਿਫ਼ਤਾਰ ਕੀਤੇ ਅਤੇ ਏਸੇ ਦਿਨ ਗੁਰਦੁਆਰਾ ਮਾਨਕ, ਜਿਥੇ ਭਾਈ ਲਾਹੌਰਾ

ਸਿੰਘ ਠੇਠਰ ਵਾਲੇ ਨੇ ੨੮-੨-੨੧ ਦਾ ਕਬਜ਼ਾ ਕੀਤਾ ਹੋਇਆ ਸੀ, ਏਥੋਂ ੩੩ ਗ੍ਰਿਫ਼ਤਾਰ ਕੀਤੇ ਤੇ ੭ ਦੇ ਵਰੰਟ ਕੱਢ ਦਿੱਤੇ। ਏਸੇ ਦਿਨ ਹੀ ਝੱਬਰਾਂ ਤੋਂ ੧੦ ਸਿੰਘ ਪਕੜੇ ਗਏ। ਤੇਜਾ ਸਿੰਘ ਜੀ ਭੁੱਚਰ, ਪਸ਼ੌਰ ਭਾਈ ਜੋਗਾ ਸਿੰਘ ਜੀ ਦੇ ਗੁਰਦੁਆਰੇ ਦਾ ਕਬਜ਼ਾ ਕੀਤੀ ਬੈਠਾ ਸੀ। ਇਹਨੂੰ ਜਿਸ ਵੇਲੇ ਝੱਬਰ ਜੀ ਦੀ ਗ੍ਰਿਫ਼ਤਾਰੀ ਦਾ ਪਤਾ ਲੱਗਾ, ਤਾਂ ਇਸ ਨੇ ਆਪਣੇ ਜਥੇ ਨੂੰ ਤਾਰ ਦਿੱਤੀ ਕਿ ੧੦੦੦ ਅਕਾਲੀ ਸਿੰਘ ਤਿਆਰ ਹੋ ਜਾਵੇ। ਮੈਂ ਆ ਰਿਹਾ ਹਾਂ। ਜਿਥੋਂ ਝੱਬਰ ਪਕੜਿਆ ਗਿਆ ਤੇ ਉਥੇ ਹੀ ਬਾਲ ਲੀਲ੍ਹਾ ਤੇ ਕਿਆਰੇ ਸਾਹਿਬ ਦਾ ਕਬਜ਼ਾ ਕਰਨਾ ਹੈ।

ਭੁੱਚਰ ਦੀ ਤਾਰ ਲਾਹੌਰ ਗਵਰਨਮੈਂਟ ਨੇ ਜ਼ਬਤ ਕਰ ਲੀਤੀ ਤੇ ਭੁੱਚਰ ਨੂੰ ਤਾਰ ਦਿੰਦੇ ਪਸ਼ੌਰ ਹੀ ਗ੍ਰਿਫ਼ਤਾਰ ਕਰ ਲੀਤਾ ਜੋ ਥੋੜ੍ਹੇ ਦਿਨਾਂ ਪਿੱਛੋਂ ਕਸੂਰ ਹੋ ਕੇ ਲਾਹੌਰ ਬੋਰਸਟਲ ਜੇਲ੍ਹ ਵਿਚ ਹੀ ਰੱਖਿਆ ਗਿਆ।

## ਸਾਡੇ ਜਥੇ ਨੇ ਪਾਸ ਕੀਤਾ, ਵੱਖਰਾ ਲੰਗਰ ਲਾ ਦਿੱਤਾ ਜਾਵੇ :-

ਨਨਕਾਣੇ ਸਾਹਿਬ ਸਾਕੇ ਦੀ ਖਬਰ ਜਿਉਂ-ਜਿਉਂ ਸਾਡੇ ਇਲਾਕੇ ਵਿਚ ਹੋਈ ਹਜ਼ਾਰਾਂ ਦੀ ਤਾਦਾਦ ਵਿਚ ਪਿੰਡਾਂ ਦੇ ਪਿੰਡ ਨਨਕਾਣੇ ਸਾਹਿਬ ਪੁੱਜੇ। ਪਿੰਡਾਂ ਵਿੱਚੋਂ ਸੰਗਤਾਂ ਨੇ ਕਣਕ ਤੇ ਆਟਾ ਲਿਆਂਦਾ ਤੇ ਬਹੁਤ ਸਾਰਾ ਰੁਪੀਯਾ ਭੀ ਲਿਆਂਦਾ। ਲੰਗਰ ਤੇ ਸ਼ਹੀਦੀ ਫੰਡ ਲਈ ਹਜ਼ਾਰਾਂ ਦੀ ਸਹਾਇਤਾ ਦਿੱਤੀ। ਇਕ ਲੰਗਰ ਕਮੇਟੀ ਦਾ ਹੈ ਤੇ ਦੂਜਾ ਸਾਡੇ ਜਥੇ ਦਾ। ਤੰਬੂ ਸਾਹਿਬ ਦੇ ਸਾਹਮਣੇ ਰਾਮ ਚੌਤ੍ਰ ਵਾਲੇ ਮਹੰਤ ਤੇ ਸਰਗੋਧੇ ਵਾਲੇ ਮਹੰਤ ਦੇ ਮਕਾਨ 'ਤੇ ਕਬਜ਼ਾ ਕਰ ਕੇ ਲਾਇਆ ਹੋਇਆ ਹੈ।

## ਅਕਾਲੀਆਂ 'ਤੇ ਮੁਕੱਦਮੇ :-

ਏਸ ਵੇਲੇ ੧੦੦ ਤੋਂ ਵੱਧ ਅਕਾਲੀ ਪਕੜੇ ਗਏ ਤੇ ਅਲੱਗ-ਅਲੱਗ ਮੁਕੱਦਮੇ ਚਲਾਏ ਗਏ। ਇਨ੍ਹਾਂ ਗੁਰਦੁਆਰਿਆਂ ਵਿਚ ਪ੍ਰਬੰਧਕ ਕਮੇਟੀ ਦੀ ਮਨਸ਼ਾ ਅਨੁਸਾਰ ਨਾ-ਮਿਲਵਰਤਨ ਕੀਤਾ ਗਿਆ ਤੇ ਪੰਜ ਮਹੀਨੇ ਇਹ ਮੁਕੱਦਮੇ ਚਲਦੇ ਰਹੇ। ਭਾਈ ਕਰਤਾਰ ਸਿੰਘ ਝੱਬਰ 'ਤੇ ਚਾਰ ਮੁਕੱਦਮੇ ਸੀ। ਦੋ ਡਾਕੇ ਦੇ, ਚੰਦਰਕੋਟ ਵਾਲੀ ਸੰਦੂਕੜੀ ਦਾ ਤੇ ਪੱਟੀ ਸਾਹਿਬ ਗੁਰਦੁਆਰੇ ਦਾ। ਇਨ੍ਹਾਂ ਵਿਚ ਸੱਤ-ਸੱਤ ਸਾਲ ਤੇ ਕਿਆਰਾ ਸਾਹਿਬ ਤੇ ਬਾਲ ਲੀਲ੍ਹਾ ਵਿਚ ਦੋ-ਦੋ ਸਾਲ, ਸਾਰੀ ੧੮ ਸਾਲ ਹੋਈ ਅਤੇ ਭਾਈ ਲੱਖਾ ਸਿੰਘ ਜੀ ਨੂੰ ੨ ਸਾਲ, ਇਕ ਸਾਲ ਕਿਆਰਾ ਸਾਹਿਬ ਤੇ ਇਕ ਸਾਲ ਬਾਲ ਲੀਲ੍ਹਾ ਵਿਚ ਕੀਤੀ ਗਈ।

ਗੁਰਦੁਆਰਾ ਜੰਬਰ ਦੇ ਮੁਕੱਦਮੇ ਵਿਚ ਭਾਈ ਤੇਜਾ ਸਿੰਘ ਭੁੱਚਰ ਨੂੰ ੭ ਸਾਲ ਕੈਦ ਹੋਈ।

## ਪ੍ਰਬੰਧਕ ਕਮੇਟੀ :-

ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਤੇਜਾ ਸਿੰਘ ਭੁੱਚਰ ਨੇ ਗੁਰਦੁਆਰਾ ਸੁਧਾਰ ਵਿਚ ਰਈਸ ਪਾਰਟੀ ਭਾਵ ਚੀਫ਼ ਖਾਲਸਾ ਦੀਵਾਨ ਦੇ ਰਈਸ ਸਿੱਖਾਂ ਨੂੰ ਨਾਲ ਰੱਖਿਆ ਹੋਇਆ ਸੀ। ਇਸ ਕਰਕੇ ਗਵਰਨਮੈਂਟ ਵਿਰੋਧਤਾ ਨਹੀਂ ਕਰਦੀ ਸੀ ਪਰ ਉਕਤ ਦੋ ਸੱਜਣਾਂ ਦੀ ਗ੍ਰਿਫ਼ਤਾਰੀ ਹੋਣ ਤੋਂ ਪਿੱਛੋਂ ਸਿੱਖਾਂ ਦੀ ਪੋਲੀਟੀਕਲ ਪਾਰਟੀ

ਨੇ ਇਹ ਮੌਕਿਆ ਤਾੜ ਕੇ ਮੈਦਾਨ ਸੁੰਨਾ ਵੇਖ, ਉਹ ਸਿੱਖ ਜਿਹੜੇ ਗੁਰਦੁਆਰਾ ਸੁਧਾਰ ਤੋਂ ਅਕਾਲੀਆਂ ਨੂੰ ਰੋਕਦੇ ਹੁੰਦੇ ਸਨ। ਲਾਇਲ ਪਾਰਟੀ ਤੇ ਝਬਾਲ ਪਾਰਟੀ ਇਹ ਕਮੇਟੀ ਵਿਚ ਆਣ ਘੁਸੇ ਤੇ ਇਨ੍ਹਾਂ ਨੇ ਆਉਂਦੇ ਸਾਰ ਹੀ ਨਾ-ਮਿਲਵਰਤਨ ਦੀ ਸਕੀਮ ਜਾਰੀ ਕਰ ਦਿੱਤੀ ਅਤੇ ਕਮੇਟੀ ਵਿੱਚੋਂ ਸ੍ਰੀ ਮਾਨ ਸ. ਹਰਬੰਸ ਸਿੰਘ ਜੀ ਅਟਾਰੀ ਵਾਲੇ ਤੇ ਭਾਈ ਜੋਧ ਸਿੰਘ ਐਮ. ਏ. ਹੋਰੀ ਚੁੱਪਚਾਪ ਪਿੱਛੇ ਹਟ ਗਏ; ਕੋਈ ਵਿਰੋਧਤਾ ਨਾ ਕੀਤੀ। ਉਧਰੋਂ ਇਨ੍ਹਾਂ ਦੀ ਥਾਂ ਸ੍ਰੀ ਮਾਨ ਸਰਦਾਰ ਮਹਿਤਾਬ ਸਿੰਘ ਜੀ ਸਰਕਾਰ ਨਾਲ ਤਅਲਕ ਤੋੜ ਕੇ ਕਮੇਟੀ ਵਿਚ ਸ਼ਾਮਲ ਆਣ ਹੋਏ। ਇਹ ਬਿਲਕੁਲ ਨਾ-ਮਿਲਵਰਤਨੀ ਨਹੀਂ ਸਨ ਪਰ ਕਮੇਟੀ ਵਿਚ ਗਰਮ ਧੜੇ ਦਾ ਵਧਿਆ ਹੋਇਆ ਜੋਸ਼ ਵੇਖ ਕੇ ਉਨ੍ਹਾਂ ਨਾਲ ਮਿਲ ਗਏ। ਇਸ ਧੜੇ ਦਾ ਦਿਨੋ-ਦਿਨ ਅਸਰ ਵਧਦਾ ਵੇਖ ਕੇ ਪੰਜਾਬ ਸਰਕਾਰ ਸਗੋਂ ਵਿਗੜ ਗਈ। ਚੀਫ ਖਾਲਸਾ ਦੀਵਾਨ ਤੇ ਫੌਜੀ ਸਿੰਘਾਂ ਦਾ ਡੈਪੂਟੇਸ਼ਨ ਅਤੇ ਕੌਂਸਲ ਦੇ ਸਿੱਖ ਮੈਂਬਰਾਂ ਦਾ ਡੈਪੂਟੇਸ਼ਨ ਪੰਜਾਬ ਸਰਕਾਰ ਪਾਸ ਅਕਾਲੀਆਂ ਨੂੰ ਛੁਡਵਾਉਣ ਵਾਸਤੇ ਗਏ ਪਰ ਸਰਕਾਰ ਨੇ ਇੱਕ ਨਾ ਮੰਨੀ। ਗਰਮ ਧੜੇ ਨੂੰ ਸਗੋਂ ਸਰਕਾਰ ਦੇ ਖਿਲਾਫ਼ ਪ੍ਰਚਾਰ ਕਰਨ ਦਾ ਮੌਕਾ ਮਿਲ ਗਿਆ। ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਲੱਖਾ ਸਿੰਘ ਜੀ ਘੋਂਹ ਅਤੇ ਭਾਈ ਤੇਜਾ ਸਿੰਘ ਜੀ ਭੁੱਚਰ ਆਦਿਕ ਅਕਾਲੀਆਂ ਨੂੰ ੬ ਮਹੀਨੇ ਤੋਂ ਉਪਰ ਹੋ ਗਏ ਜੇਲ੍ਹ ਅੰਦਰ ਗਿਆਂ ਨੂੰ ਪਰ ਪਿੱਛੇ ਕਮੇਟੀ ਵਿਚ ਨਾ-ਮਿਲਵਰਨ ਸਕੀਮ ਦਾ ਖੂਬ ਬਜ਼ਾਰ ਗਰਮ ਹੋਇਆ। ਭਾਈ ਸਰਦੂਲ ਸਿੰਘ ਕਵੀਸ਼ਰ ਅਲਾਹਬਾਦ, ਮਹਾਤਮਾ ਗਾਂਧੀ ਪਾਸ ਸਲਾਹ ਲੈਣ ਗਏ। ਉਥੋਂ ਆਣ ਕੇ ਉਨ੍ਹਾਂ ਦੇ ਕਹੇ ਅਨੁਸਾਰ ਕਮੇਟੀ ਵਿਚ ਪਾਸ ਹੋਇਆ ਕਿ ਗੁਰਦੁਆਰਿਆਂ 'ਤੇ ਜਬਰਨ ਕਬਜ਼ੇ ਨਹੀਂ ਕਰਨੇ ਤੇ ਗੁਰੂ ਗ੍ਰੰਥ ਸਾਹਿਬ ਜੀ ਉਤੇ ਕਾਲੇ ਰੁਮਾਲ ਪਾਉਣੇ ਦਾ ਮਤਾ ਪਾਸ ਹੋਇਆ।

## ਭਾਈ ਕਰਤਾਰ ਸਿੰਘ ਝੱਬਰ ਤੇ ਲੱਖਾ ਸਿੰਘ ਦੀ ਰਿਹਾਈ :-

ਇਕ ਦਿਨ ਸ੍ਰੀ ਮਾਨ ਜੋਗਿੰਦਰ ਸਿੰਘ ਜੀ ਬੋਰਸਟਲ ਜੇਲ੍ਹ ਵਿਚ ਝੱਬਰ ਚੂੰਕਿ ਇਨ੍ਹਾਂ ਦੇ ਪਹਿਲੇ ਕਈ ਸਾਲਾਂ ਤੋਂ ਆਪਸ ਵਿਚ ਪਿਆਰ ਸੀ, ਮਿਲਣ ਗਏ। ਸਾਰੇ ਅਕਾਲੀਆਂ ਨੂੰ ਮਿਲੇ। ਇਨ੍ਹਾਂ ਵਿਚ ਇਕ ਭਾਈ ਉਜਾਗਰ ਸਿੰਘ ਲਾਹੌਰ ਦਾ ਮਾਨਕ ਦੇ ਮੁਕੱਦਮੇ ਵਿਚ ਗ੍ਰਿਫ਼ਤਾਰ ਸੀ। ਇਸ ਨੇ ਸ੍ਰੀ ਮਾਨ ਜੀ ਨੂੰ ਨੰਬਰਦਾਰ ਸਰਕਾਰੀ ਮੁਕੱਦਮਿਆਂ ਦੇ ਝੂਠੇ ਹਨ ਦੇ ਨੁਕਤੇ ਦੱਸੇ। ਆਪ ਜੀ ਨੇ ਫ਼ੁਰਮਾਇਆ ਕਿ ਸਾਰੇ ਮੁਕੱਦਮਿਆਂ ਦੇ ਆਪਣੇ ਇਤਰਾਜ਼ਾਂ ਦੇ ਨੋਟ ਲਿਖ ਕੇ ਮੈਨੂੰ ਕਲ੍ਹ ੮ ਵਜੇ ਤਕ ਦੇ ਦਿਉ। ਇਨ੍ਹਾਂ ਨੂੰ ਸਾਰੇ ਮੁਕੱਦਮਿਆਂ ਦਾ ਪੋਲ ਲਿਖ ਕੇ ਦਿੱਤਾ ਗਿਆ।

ਆਪ ਸ਼ਿਮਲੇ ਜਾ ਕੇ ਪੰਜਾਬ ਸਰਕਾਰ ਨੂੰ ਮਿਲੇ ਪਰ ਲਾਟ ਸਾਹਿਬ ਨੇ ਕੁਝ ਉੱਤਰ ਨਾ ਦਿੱਤਾ। ਉਧਰ ਮਹੀਨੇ ਬਾਅਦ ਬੋਰਸਟਲ ਜੇਲ੍ਹ ਵਿਚ ਨਮੂਨੀਆ ਤੇ ਬੁਖਾਰ ਸ਼ੁਰੂ ਹੋ ਗਿਆ। ਝੱਬਰ ਜੀ ਭੀ ਬੀਮਾਰ ਹੋ ਗਏ। ਸਰਦਾਰ ਜੋਗਿੰਦਰ ਸਿੰਘ ਜੀ ਨੂੰ ਜਿਸ ਵੇਲੇ ਭਾਈ ਸਾਹਿਬ ਜੀ ਦੀ ਬੀਮਾਰੀ ਦਾ ਪਤਾ ਲੱਗਾ ਆਪ ਸ਼ਿਮਲੇ ਤੋਂ ਲਾਹੌਰ ਆਏ ਤੇ ਬੋਰਸਟਲ ਜੇਲ੍ਹ ਵਿਚ ਆਣ ਕੇ ਭਾਈ ਕਰਤਾਰ ਸਿੰਘ ਜੀ

ਝੱਬਰ ਨੂੰ ਮਿਲੇ। ਝੱਬਰ ਜੀ ਅਜੇ ਬੀਮਾਰ ਹੀ ਸਨ। ਆਪ ਭਾਈ ਕਰਤਾਰ ਸਿੰਘ ਜੀ ਨੂੰ ਮਿਲੇ ਤੇ ਆਖਣ ਲੱਗੇ, "ਭਾਈ ਸਾਹਿਬ, ਆਪ ਬੇਫਿਕਰ ਹੋ ਜਾਉ ! ਮੈਂ ਆਪ ਨੂੰ ਇੱਕ ਹਫ਼ਤੇ ਤੋਂ ਪਹਿਲਾਂ-ਪਹਿਲਾਂ ਜੇਲ੍ਹੋਂ ਕੱਢ ਲੈਣਾ ਹੈ ਤੇ ਜੇ ਗਵਰਨਮੈਂਟ ਨੇ ਆਪ ਨੂੰ ਨਾ ਛੱਡਿਆ, ਤਾਂ ਸਭ ਤੋਂ ਪਹਿਲੇ ਮੈਂ ਤੇ ਬੱਸ ਸਾਰੇ ਵਾਇਸਰਾਇ ਤੇ ਪੰਜਾਬ ਕੌਂਸਲ ਦੇ ਸਾਰੇ ਸਿੱਖ ਮੈਂਬਰ ਅਸਤੀਫੇ ਦੇ ਦੇਣਗੇ। ਸਰਕਾਰ ਐਸੀ ਤੰਗ ਹੋਵੇਗੀ ਜ਼ਰੂਰ ਆਪ ਨੂੰ ਛੱਡਣਾ ਪਏਗਾ।" ਇਹ ਗੱਲ ੨੯-੮-੨੧ ਦੀ ਹੈ।

ਦੂਜਾ, ਕਮੇਟੀ ਦੀ ਸਕੱਤਰੀ ਦੀ ਸੇਵਾ, ਇਸ ਵੇਲੇ ਸਰਦਾਰ ਮਹਿਤਾਬ ਸਿੰਘ ਜੀ ਕਰਦੇ ਸਨ। ਇਨ੍ਹਾਂ ਨੇ ਜਨਰਲ ਕਮੇਟੀ ਵਿਚ ਅਪੀਲ ਕੀਤੀ ਕਿ ਮੈਨੂੰ ੪੦੦੦ ਅਕਾਲੀਆਂ ਦੀ ਲੋੜ ਹੈ। ਮੈਂ ਸ਼ਾਂਤਮਈ ਯੁੱਧ ਕਰ ਕੇ ਅਕਾਲੀਆਂ ਨੂੰ ਛੁਡਾ ਲਵਾਂਗਾ। ਆਪ ਨੇ ਪੰਜਾਬ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਅਕਾਲੀਆਂ ਦੀ ਭਰਤੀ ਕਰਨ ਵਾਸਤੇ ਕੁਝ ਸਿੰਘ ਹੋਰ ਨਾਲ ਲੈ ਕੇ ਦੌਰਾ ਕਰਨਾ ਸ਼ੁਰੂ ਕੀਤਾ। ਏਧਰ ਸ੍ਰੀ ਮਾਨ ਸਰਦਾਰ ਜੋਗਿੰਦਰ ਸਿੰਘ ਜੀ ੧-੯-੨੧ ਨੂੰ ਸ਼ਿਮਲੇ ਪੁੱਜੇ ਤੇ ਆਪ ੨-੯-੨੧ ਨੂੰ ਵਾਇਸਰਾਇ ਨੂੰ ਕੋਠੀ ਜਾ ਕੇ ਮਿਲੇ ਅਤੇ ਗੱਲ ਕਰਨ ਤੋਂ ਪਹਿਲਾਂ ਕੌਂਸਲ ਦੀ ਮੈਂਬਰੀ ਦਾ ਅਸਤੀਫਾ ਵਾਇਸਰਾਇ ਦੇ ਅੱਗੇ ਰੱਖ ਦਿੱਤਾ। ਵਾਇਸਰਾਇ ਨੇ ਅਸਤੀਫੇ ਦੀ ਵਜ੍ਹਾ ਪੁੱਛੀ ਤਾਂ ਸਰਦਾਰ ਸਾਹਿਬ ਨੇ ਦੱਸਿਆ ਕਿ, "ਭਾਈ ਕਰਤਾਰ ਸਿੰਘ ਜੀ ਝੱਬਰ ਤੇ ਹੋਰ ਅਕਾਲੀਆਂ ਨੂੰ ਬੇਗੁਨਾਹਾਂ ਨੂੰ ਸ਼ਜ਼ਾਵਾਂ ਦਿੱਤੀਆਂ ਹਨ। ਇਹ ਬੜਾ ਭਾਰੀ ਜ਼ੁਲਮ ਕੀਤਾ ਹੈ, ਮੈਨੂੰ ਚੰਗੀ ਤਰ੍ਹਾਂ ਮਲੂਮ ਹੈ ਭਾਈ ਕਰਤਾਰ ਸਿੰਘ ਝੱਬਰ ਨੇ ਕੋਈ ਡਾਕਾ ਨਹੀਂ ਮਾਰਿਆ। ਉਸ 'ਤੇ ਝੂਠੇ ਮੁਕੱਦਮੇ ਬਣਾ ਕੇ ੧੮ ਸਾਲ ਕੈਦ ਕੀਤਾ ਹੈ। ਆਪ ਹਿੰਦ ਮਾਲਕ ਹੋ, ਆਪ ਇਨਸਾਫ ਕਰ ਸਕਦੇ ਹੋ। ਭਾਈ ਕਰਤਾਰ ਸਿੰਘ ਝੱਬਰ ਤੇ ਹੋਰ ਅਕਾਲੀਆਂ ਨੂੰ ਛੱਡ ਦਿਉ, ਨਹੀਂ ਤਾਂ ਐਸੀ ਬੇਇਨਸਾਫ਼ ਸਰਕਾਰ ਦਾ ਮੈਂਬਰ, ਮੈਂ ਨਹੀਂ ਰਹਿਣਾ ਚਾਹੁੰਦਾ, ਮੇਰਾ ਅਸਤੀਫ਼ਾ ਮਨਜ਼ੂਰ ਕੀਤਾ ਜਾਵੇ।"

ਚੂੰਕਿ ਸਰਦਾਰ ਜੋਗਿੰਦਰ ਸਿੰਘ ਜੀ ਆਪਣੀ ਲਿਆਕਤ ਕਰਕੇ ਪਾਰਲੀਮੈਂਟ ਤਕ ਰਸੂਖ ਰੱਖਦੇ ਸਨ ਇਸ ਕਰਕੇ ਵਾਇਸਰਾਇ ਨੇ ਸਰਦਾਰ ਸਾਹਿਬ ਜੀ ਦਾ ਆਖਿਆ ਮੰਨ ਲੀਤਾ ਤੇ ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਲੱਖਾ ਸਿੰਘ ਜੀ ਤੇ ਹੋਰ ਅਕਾਲੀਆਂ ਨੂੰ ਛੱਡ ਦੇਣ ਲਈ ਲਾਟ ਪੰਜਾਬ ਮੈਕਲੇਗਨ ਸਾਹਿਬ ਨੂੰ ਟੈਲੀਫ਼ੂਨ ਵਿਚ ਆਪਣੇ ਪਾਸ ਬੁਲਾ ਕੇ ਆਖਿਆ ਕਿ ਅਕਾਲੀਆਂ ਨੂੰ ਛੱਡ ਦਿਉ। ਗਵਰਨਮੈਂਟ ਪੰਜਾਬ ਨੇ ੮-੯-੨੧ ਨੂੰ ਅਕਾਲੀਆਂ ਦੀ ਰਿਹਾਈ ਦਾ ਐਲਾਨ ਤਾਂ ਕੀਤਾ ਪਰ ਹੇਠ ਲਿਖੀਆਂ ਸ਼ਰਤਾਂ 'ਤੇ ਛੱਡਣਾ ਪ੍ਰਵਾਨ ਕੀਤਾ।

ਸਿਵਲ ਮਿਲਟਰੀ ਗਜ਼ਟ ਦਾ ਪਰਚਾ ਜਿਸ ਵਿਚ ਅਕਾਲੀਆਂ ਦੀ ਰਿਹਾਈ ਦਾ ਐਲਾਨ ਸੀ, ਵੇਖਦੇ ਸਾਰ ੨ ਵਜੇ ਦਿਨ ਦੇ ਸਰਦਾਰ ਅਮਰ ਸਿੰਘ ਜੀ ਐਡੀਟਰ ਲਾਇਲ ਗਜ਼ਟ ਪਰਚਾ ਲੈ ਕੇ ਫੌਰਨ ਬੋਰਸਟਲ ਜੇਲ੍ਹ ਵਿਚ ਪਹੁੰਚੇ ਤੇ ਝੱਬਰ ਜੀ ਨੂੰ ਆਣ ਕੇ ਮਿਲੇ ਤੇ ਰਿਹਾਈ ਦੀ ਖਬਰ ਸੁਣਾਈ। ਸ਼ਰਤਾ ਸੁਣਾ ਕੇ ਆਪ ਨੇ ਆਪਣੀ ਰਾਇ ਪ੍ਰਗਟ ਕੀਤੀ ਕਿ ਪੰਜਾਬ ਗਵਰਨਮੈਂਟ ਭਾਈ ਕਰਤਾਰ ਸਿੰਘ ਜੀ

ਝੱਬਰ ਦੇ ਪੁਲਿਸ ਦੇ ਭੜਕਾਇਆਂ ਹੋਇਆਂ ਸਖ਼ਤ ਖ਼ਿਲਾਫ਼ ਸੀ ਤੇ ਛੱਡਣਾ ਨਹੀਂ ਚਾਹੁੰਦੀ ਸੀ ਤੇ ਪੰਥ ਭੀ ਚੁੱਪ ਵਟੀ ਬੈਠਾ ਹੈ ਇਸ ਵਾਸਤੇ ਇਸ ਮੌਕੇ ਨੂੰ ਹੱਥੋਂ ਜਾਣ ਨਹੀਂ ਦੇਣਾ ਚਾਹੀਦਾ। ਅਗਲੇ ਭਲਕ ਸ੍ਰੀ ਅੰਮ੍ਰਿਤਸਰ ਇਕ ਅਦਾਲਤ ਵਿਚ ਤਰਨ ਤਾਰਨ ਦੇ ਹਾਦਸੇ ਦਾ ਮੁਕੱਦਮਾ ਚੱਲ ਰਿਹਾ ਸੀ। ਝੱਬਰ ਜੀ ਨੂੰ ਪੁਲਿਸ ਅੰਮ੍ਰਿਤਸਰ ਪੇਸ਼ੀ 'ਤੇ ਲੈ ਗਈ। ੯-੯-੨੧ ਨੂੰ ਸ੍ਰੀ ਮਾਨ ਸਰਦਾਰ ਮਹਿਤਾਬ ਸਿੰਘ ਜੀ ਨੂੰ ਝੱਬਰ ਤੇ ਭਾਈ ਤੇਜਾ ਸਿੰਘ ਭੁੱਚਰ ਨੇ ਬੁਲਾ ਕੇ ਸਰਕਾਰੀ ਐਲਾਨ ਦੀਆਂ ਸ਼ਰਤਾਂ ਦੀ ਬਾਬਤ ਪੁੱਛਿਆ ਕਿ ਅਸੀਂ ਦਸਖ਼ਤ ਕਰੀਏ ਕਿ ਨਾ ? ਸ੍ਰੀ ਮਾਨ ਜੀ ਨੇ ਫ਼ੁਰਮਾਇਆ ਕਿ ਸਰਕਾਰ ਨੇ ਇਹ ਦਾਹੜੀ ਕੱਖ ਅੜਾਇਆ ਹੈ। ਅਸੀਂ ਆਪ ਨੂੰ ਜੇਲ੍ਹ ਵਿਚ ਨਹੀਂ ਰਹਿਣਾ ਦੇਣਾ ਚਾਹੁੰਦੇ। ਮੈਂ ੧੩-੯-੨੧ ਨੂੰ ਵਰਕਿੰਗ ਕਮੇਟੀ ਬੁਲਾਈ ਹੈ। ਮੈਂ ਕਮੇਟੀ ਵਿਚ ਪੇਸ਼ ਕਰ ਕੇ ਆਪ ਦੀ ਰਿਹਾਈ ਵਾਸਤੇ ਪਾਸ ਕਰਾ ਲਵਾਂਗਾ, ਤਾਂ ਦਸਖ਼ਤ ਕਰਨੇ, ਕਿਉਂਕਿ ਲਾਇਲਪੁਰ ਤੇ ਝਬਾਲੀਏ ਵਾਲੀ ਪਾਰਟੀ ਤੁਹਾਡੇ ਖ਼ਿਲਾਫ਼ ਹੈ; ਉਨ੍ਹਾਂ ਨੂੰ ਮੁਖਾਲਫਤ ਦਾ ਮੌਕਾ ਨਾ ਮਿਲੇ। ਏਸੇ ਦਿਨ ਪੇਸ਼ੀ ਭੁਗਤ ਕੇ ਭਾਈ ਕਰਤਾਰ ਸਿੰਘ ਤੇ ਤੇਜਾ ਸਿੰਘ ਭੁੱਚਰ ਰਾਤ ਨੂੰ ਬੋਰਸਟਲ ਜੇਲ੍ਹ ਵਿਚ ਵਾਪਸ ਆਏ। ਏਥੇ ਜੇਲ੍ਹ ਅਫ਼ਸਰਾਂ ਨੇ ਸ਼ਰਤਾਂ 'ਤੇ ਦਸਖ਼ਤ ਕਰ ਕੇ ਰਿਹਾ ਹੋਣ ਵਾਸਤੇ ਦੋਹਾਂ ਸੱਜਣਾਂ ਨੂੰ ਆਖਿਆ। ਝੱਬਰ ਤੇ ਭੁੱਚਰ ਨੇ ਇਨਕਾਰ ਕਰ ਦਿੱਤਾ। ੧੧-੯-੨੧ ਨੂੰ ੧੦ ਵਜੇ ਸਰਦਾਰ ਸੇਵਾ ਰਾਮ ਸਿੰਘ ਜੀ ਤੇ ਦਸੌਂਦਾ ਸਿੰਘ ਵਕੀਲ ਲੁਧਿਆਣੇ ਵਾਲਾ ਦੋਨੋਂ ਸੱਜਣ ਬੋਰਸਟਲ ਜੇਲ੍ਹ ਵਿਚ ਪੁੱਜੇ ਤੇ ਝੱਬਰ ਤੇ ਭੁੱਚਰ ਨੂੰ ਬੁਲਾ ਕੇ ਦਫ਼ਤਰ ਵਿਚ ਬੈਠ ਕੇ ਦਸਖ਼ਤ ਕਰਨ ਲਈ ਆਖਿਆ। ਇਨ੍ਹਾਂ ਨੇ ਇਨਕਾਰ ਕੀਤਾ ਤੇ ਆਖਿਆ, ਜਿੰਨਾ ਚਿਰ ਸਰਕਾਰ ਗੁਰਦੁਆਰੇ ਪੰਥ ਦੇ ਹਵਾਲੇ ਨਾ ਕਰ ਦੇਵੇ, ਅਸੀਂ ਬੰਨੇ ਨਹੀਂ ਆਉਣਾ ਚਾਹੁੰਦੇ। ੪ ਘੰਟੇ ਬਹਿਸ ਹੁੰਦੀ ਰਹੀ, ਅਖੀਰ ਵਿਚ ਸ. ਦਸੌਂਦਾ ਸਿੰਘ ਨੇ ਸਾਬਤ ਕੀਤਾ ਕਿ ਅਸੀਂ ਗਵਰਨਮੈਂਟ ਨਾਲ ਗੁਰਦੁਆਰਾ ਬਿੱਲ ਦਾ ਭੀ ਫੈਸਲਾ ਕੀਤਾ ਹੈ ਜੋ ਬੜੀ ਛੇਤੀ ਪਾਸ ਹੋ ਜਾਵੇਗਾ ਤੇ ਗੁਰਦੁਆਰੇ ਪੰਥ ਦੇ ਕਬਜ਼ੇ ਆ ਜਾਣਗੇ ਪਰ ਜੇ ਤੁਸੀਂ ਇਸ ਵੇਲੇ ਦਸਖ਼ਤ ਕਰਨ ਤੋਂ ਇਨਕਾਰ ਕਰੋਗੇ, ਤਾਂ ਇਸ ਦਾ ਅਸਰ ਇਹ ਹੋਵੇਗਾ ਕਿ ਸਰਕਾਰ ਨੂੰ ਸਾਡੀ ਬੇਇਤਬਾਰੀ ਹੋ ਜਾਵੇਗੀ ਤੇ ਬਿੱਲ ਭੀ ਪਾਸ ਨਹੀਂ ਹੋਵੇਗਾ। ਇਸ ਵਿਚ ਸਾਨੂੰ ਦੋ ਘਾਟੇ ਪੈਣਗੇ, ਇੱਕ ਤਾਂ ਇਹ ਕਿ ਅਸਾਂ ਜੋ ਬੜੀ ਕੋਸ਼ਿਸ਼ ਨਾਲ ਤੁਹਾਡੀ ਰਿਹਾਈ ਕਰਾਈ ਹੈ, ਸ਼ਾਇਦ ਕੋਈ ਵਿਘਨ ਪੈ ਜਾਵੇ ਤੇ ਦੂਜਾ, ਗੁਰਦੁਆਰਾ ਬਿੱਲ ਭੀ ਕੌਂਸਲ ਵਿਚ ਪੇਸ਼ ਨਹੀਂ ਹੋ ਸਕੇਗਾ, ਸਾਡੀ ਇਹ ਹੋਈ-ਹੋਈ ਫਤਹਿ ਹੱਥੋਂ ਨਿਕਲ ਜਾਵੇਗੀ ਕਿਉਂਕਿ ਪੰਥ ਨੂੰ ੬ ਮਹੀਨੇ ਚੁੱਪ ਕੀਤਿਆਂ ਗੁਜ਼ਰ ਚੁੱਕੇ ਹਨ। ਇਸ ਦੇ ਉੱਤਰ ਵਿਚ ਝੱਬਰ ਜੀ ਨੇ ਆਖਿਆ, "ਚੰਗਾ, ਆਪ ਦਾ ਆਖਿਆ ਪ੍ਰਵਾਨ ਹੈ ਪਰ ਸਰਦਾਰ ਅਮਰ ਸਿੰਘ ਐਡੀਟਰ ਲਾਇਲ ਗਜ਼ਟ ਤੇ ਸਰਦਾਰ ਮਹਿਤਾਬ ਸਿੰਘ ਹੋਰਾਂ ਜੀ ਨੂੰ ਬੁਲਾ ਲਵੋ।" ਇਕ-ਦੋ ਸੱਜਣਾਂ ਨੇ ਸਾਡੀ ਬਿਪਤਾ ਵਿਚ ਇਮਦਾਦ ਕੀਤੀ ਹੈ; ਉਨ੍ਹਾਂ ਦੀ ਰਾਇ ਲੈਣੀ ਜ਼ਰੂਰੀ ਹੈ। ਵਕੀਲ ਸਾਹਿਬ ਨੇ ਉੱਤਰ ਵਿਚ ਆਖਿਆ ਕਿ ਇਸ

ਵੇਲੇ ਸਰਦਾਰ ਅਮਰ ਸਿੰਘ ਤੇ ਮਹਿਤਾਬ ਸਿੰਘ ਜੀ ਲਾਹੌਰ ਵਿਚ ਨਹੀਂ; ਉਹ ਜਹਾਂਗੀਰ ਦੇ ਮਕਬਰੇ ਵਿਚ ਇਸ ਵੇਲੇ ਇਕ ਗਾਰਡਨ ਪਾਰਟੀ ਵਿਚ ਸ਼ਾਮਲ ਹਨ; ਉਨ੍ਹਾਂ ਦਾ ਆਉਣਾ ਮੁਸ਼ਕਲ ਹੈ। ਸਰਦਾਰ ਮਹਿਤਾਬ ਸਿੰਘ ਜੀ ਦੀ ਰਾਇ ਸਾਥੋਂ ਵੱਖਰੀ ਨਹੀਂ ਸਾਨੂੰ ਆਪ ਨਾਲ ਉਨ੍ਹਾਂ ਤੋਂ ਕੋਈ ਘੱਟ ਪਿਆਰ ਨਹੀਂ, ਤੁਸੀਂ ਜ਼ਿਆਦਾ ਦਲੀਲਾਂ ਵਿਚ ਨਾ ਪਾਉ। ਦਸਖਤ ਕਰੋ ਤੇ ਬੰਨੇ ਨਿਕਲੋ। ਝੱਬਰ ਤੇ ਭੁੱਚਰ ਨੇ ਦਸਖਤ ਕਰ ਦਿੱਤੇ ਤੇ ੧ ਵਜੇ ਜੇਲ੍ਹੋਂ ਰਿਹਾਅ ਹੋਏ।

ਜੇਲ੍ਹੋਂ ਨਿਕਲਦੇ ਸਾਰ ਹੀ ਨੇੜੇ ਹੀ ਸੈਂਟ੍ਰਲ ਜੇਲ੍ਹ ਵਿਚ ਮਹੰਤ ਨਰਾਇਣ ਦਾਸ ਤੇ ਨਨਕਾਣੇ ਸਾਹਿਬ ਦੇ ਕਤਲਆਮ ਸਬੰਧੀ ਮੁਕੱਦਮਾ ਚਲ ਰਿਹਾ ਸੀ। ਇਸ ਦੀ ਇਸ ਵੇਲੇ ਪੇਸ਼ੀ ਹੋ ਰਹੀ ਸੀ। ਉਸ ਅਦਾਲਤ ਵਿਚ ਗਏ। ਇਨ੍ਹਾ ਦੋਨਾ ਦੁਸ਼ਮਣਾਂ ਨੂੰ ਅਜ਼ਾਦ ਹੋਏ ਵੇਖ ਕੇ ਏਥੇ ਬੈਠੀ ਸਾਧ ਪਾਰਟੀ ਦੇ ਰੰਗ ਜ਼ਰਦ ਹੋ ਗਏ। ਰਾਤ ਲਾਹੌਰ ਰਹਿ ਕੇ ਅਗਲੇ ਦਿਨ ੧੨-੯-੨੧ ਨੂੰ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਖ਼ਬਰ ਪੁੱਜੀ ਹੋਈ ਸੀ। ੯ ਵਜੇ ਸਟੇਸ਼ਨ 'ਤੇ ਕੋਈ ੨੦ ਹਜ਼ਾਰ ਦੇ ਕਰੀਬ ਸੰਗਤਾਂ, ਇਨ੍ਹਾਂ ਅਕਾਲੀ ਲੀਡਰਾਂ ਨੂੰ ਲੈਣ ਆਈਆਂ। ਬੜਾ ਭਾਰੀ ਇਨ੍ਹਾਂ ਦਾ ਜਲੂਸ ਸ਼ਹਿਰ ਨਿਵਾਸੀ ਸਿੱਖਾਂ ਨੇ ਕੱਢਿਆ। ਇਕ ਵਜੇ ਇਹ ਜਲੂਸ ਅਕਾਲ ਤਖ਼ਤ 'ਤੇ ਪੁੱਜਾ। ਦੂਜਾ ਭਾਈ ਲੱਖਾ ਸਿੰਘ ਜੀ ਸਮੇਤ ਆਪਣੇ ਹੋਰ ਸਾਥੀਆਂ ਦੇ ਮੀਆਂ ਵਾਲੀ ਜੇਲ੍ਹ ਵਿਚ ਸੀ। ਇਹ ਭੀ ਉਥੋਂ ਰਿਹਾਅ ਹੋ ਕੇ ਆਏ।

**ਭਾਈ ਕਰਤਾਰ ਸਿੰਘ ਝੱਬਰ ਤੇ ਤੇਜਾ ਸਿੰਘ ਭੁੱਚਰ ਦੀ ਵਿਰੋਧਤਾ :-**

ਸਿੱਖਾਂ ਵਿੱਚੋਂ ਗਾਂਧੀ ਦੇ ਖ਼ਿਆਲ ਦੇ ਸਿੱਖ ਨਹੀਂ ਚਾਹੁੰਦੇ ਸਨ ਕਿ ਇਹ ਜੇਲ੍ਹੋਂ ਬੰਨੇ ਨਿਕਲਣ ਖ਼ਾਸ ਕਰਕੇ ਲਾਇਲਪੁਰ ਪਾਰਟੀ ਤੇ ਝਬਾਲੀਏ। ਇਨ੍ਹਾਂ ਨੇ ਅੰਮ੍ਰਿਤਸਰ ਨਿਵਾਸੀਆਂ ਨੂੰ ਇਨ੍ਹਾਂ ਦਾ ਜਲੂਸ ਕੱਢਣ ਤੋਂ ਭੀ ਰੋਕਿਆ ਤੇ ਜਿਸ ਵੇਲੇ ਅਕਾਲ ਤਖ਼ਤ ਪੁੱਜੇ, ਝੱਬਰ ਜੀ ਨੇ ਸੰਗਤ ਦੇ ਆਖਣ 'ਤੇ ਖੜ੍ਹੇ ਹੋ ਕੇ ਲੈਕਚਰ ਸ਼ੁਰੂ ਕੀਤਾ, ਤਾਂ ਸਰਮੁਖ ਸਿੰਘ ਝਬਾਲੀਏ ਤੇ ਡਾਕਟਰ ਗੁਰਬਖਸ਼ ਸਿੰਘ ਨੇ ਵਿਰੋਧਤਾ ਕੀਤੀ। ਉੱਤਰ ਵਿਚ ਭਾਈ ਤੇਜਾ ਸਿੰਘ ਨੇ ਆਖਿਆ, "ਇਹ ਕਿਚਲੂ ਤੇ ਗਾਂਧੀ ਦੇ ਚਾਟੜੇ ਹਨ। ਇਹ ਸਿੱਖ ਹੁੰਦੇ, ਤਾਂ ਸਾਡੇ ਪਿੱਛੇ ਸਾਡੇ ਵਾਕਰ ਗੁਰਦੁਆਰਿਆਂ 'ਤੇ ਕਬਜ਼ੇ ਕਰਦੇ! ਸਾਡੇ ਪਿੱਛੇ ਇਨ੍ਹਾਂ ਨੇ ਸਾਡੀ ਗੈਰ-ਹਾਜ਼ਰੀ ਤੋਂ ਫਾਇਦਾ ਉਠਾਇਆ ਹੈ। ਅਕਾਲੀਆ ਨੂੰ ਗੁਰਦੁਆਰਾ ਸੁਧਾਰ ਵੱਲੋਂ ਹਟਾ ਕੇ ਕਾਂਗਰਸ ਦੇ ਰਸਤੇ ਲਾ ਲੀਤਾ ਹੈ। ਸਾਡੀਆਂ ਤੇ ਤੁਹਾਡੀਆਂ ਹੁਣ ਗੱਲਾਂ ਹੋਣਗੀਆਂ! ਜਾਂ ਤਾਂ ਅੱਗੇ ਵਾਕਰ ਪ੍ਰਬੰਧਕ ਕਮੇਟੀ ਵਿੱਚੋਂ ਬਿਸਤਰੇ ਗੋਲ ਕਰੋਗੇ ਅਤੇ ਜਾਂ ਗੁਰਦੁਆਰਾ ਸੁਧਾਰ ਦਾ ਕੰਮ ਕਰੋਗੇ। ਕੁਝ ਮਿੰਟ ਤੂੰ-ਤੂੰ, ਮੈਂ-ਮੈਂ ਹੋ ਕੇ ਚੁੱਪ ਹੋ ਗਈ। ਸਾਰੀ ਸੰਗਤ ਨੇ ਝਬਾਲੀਆਂ ਤੇ ਡਾਕਟਰ ਨੂੰ ਚੁੱਪ ਕਰਾ ਦਿੱਤਾ।

ਅਗਲੇ ਭਲਕ ੧੩-੯-੨੧ ਨੂੰ ਵਰਕਿੰਗ ਕਮੇਟੀ ਹੋਈ। ਸਰਦਾਰ ਮਹਿਤਾਬ ਸਿੰਘ ਜੀ ਨੇ ਪੇਸ਼ ਕੀਤਾ ਕਿ ਭਾਈ ਕਰਤਾਰ ਸਿੰਘ ਝੱਬਰ ਤੇ ਭਾਈ ਤੇਜਾ ਸਿੰਘ ਭੁੱਚਰ ਨੂੰ ਕਮੇਟੀ ਵੱਲੋਂ ਜੀਉ ਆਇਆਂ ਦਾ ਮਤਾ ਪਾਸ ਕੀਤਾ ਜਾਵੇ ਤੇ ਸਰਕਾਰ

ਦੇ ਇਨ੍ਹਾਂ ਪਾਸੋਂ ਸ਼ਰਤਾਂ ਲਿਖਾਉਣ ਦੀ ਵਿਰੋਧਤਾ ਕੀਤੀ ਜਾਵੇ। ਕਮੇਟੀ ਵਿਚ ਸਰਦਾਰ ਖੜਕ ਸਿੰਘ ਗਿਆਨੀ ਸ਼ੇਰ ਸਿੰਘ ਨੇ ਵਿਰੋਧਤਾ ਕੀਤੀ। ਇਸ 'ਤੇ ਸਰਕਾਰ 'ਤੇ ਸ਼ਰਤਾਂ ਲਿਖਾਉਣ ਦਾ ਅਫਸੋਸ ਪ੍ਰਗਟ ਕੀਤਾ ਗਿਆ। ਗਿਆਨੀ ਸ਼ੇਰ ਸਿੰਘ ਪੰਜਾਬ ਕਾਂਗਰਸ ਦਾ ਨੌਕਰ ਸੀ। ੨੫੦ ਮਹੀਨਾ ਲੈਂਦਾ ਸੀ ਤੇ ਖੜਕ ਸਿੰਘ ਭੀ ਝਬਾਲੀਆਂ ਦੇ ਅੱਡੇ ਚੜ੍ਹ ਚੁੱਕਾ ਸੀ।

**ਮਹੰਤ ਨਰਾਇਣ ਦਾਸ ਦੇ ਹਮਾਇਤੀ :-**

ਅਰਜਨ ਦਾਸ, ਦਾਸ ਥਮਲ ਵਾਲਾ, ਭਣਵਈਆ ਜਗਨ ਨਾਥ ਬਗਿਆ, ਕੁੜਮ ਮੇਲਾ ਰਾਮ, ਪਾਲਾ ਰਾਮ, ਭਾਈ ਫੇਰੂ ਭਾਈ ਸਾਰੇ। ਖੁਸ਼ਾਲ ਦਾਸ ਨੇ ਹੇਠ ਲਿਖੇ ਆਦਮੀ ਲਿਆਂਦੇ—

ਵਸਾਖਾ ਸਿੰਘ, ਭਾਗ ਸਿੰਘ ਸਹਾਰੀ ਵਾਲਾ, ਮਹਿੰਗਾ ਛੀਨਾ, ਜਗੋ, ਮਖਨ ਤ੍ਰਖਾਣ ਬਦਰ ਪੁਰ ਦਾ, ਨਵਾਬ ਰੰਗੜ ਕੋਟਲੀ ਦਾ, ਖੁਸ਼ਾਲੀ ਚੂਹੜਾ ਤੇ ੪ ਹੋਰ ਨਾਲ ਸਹਾਰੀ ਦੇ। ਗੋਰੀ ਬਾਵਾ ਥਮਨ ਦਾ। ਚਰਾਗ ਭੂੰਡ, ਰਿਆਨਾ ਮੇਂ, ਸੁਰੈਨਾ ਖੱਤਰੀ ਰੋਸੇ ਸਾਰੇ ੬ ਸੀ।

**ਜਗਨ ਨਾਥ ਦੀ ਪਾਰਟੀ :-**

ਉਤਮ ਸਿੰਘ ਧਾੜੀ ਵਾਲਾ ਦਾ, ਨਨਤੂ ਕ੍ਰਿਤੂ ਵਾਲ ਦਾ, ਕਿਸ਼ਨ ਦਾਸ ਮਟ ਕਲਿਆਣ, ਰਾਧੂ ਸਹਾਰੀ ਆਦਿ ਸਾਰੇ ੨੦ ਸਨ। ਲਧੂ, ਬਾਗੀ, ਕ੍ਰਿਪਾ, ਲਾਲ ਦਾਸ ਦੂਲਿਆਂ ਵਾਲਾ, ਸੁਧ ਦਾਸ, ਭਰਗਾਂ ਨੰਦ, ਲਧਾ ਰਾਮ, ਦੇਵਾ ਦਾਸ ਦੇ ਭਤੀਜੇ ੨, ੧੦ ਕੁ ਮੁਧਈ। ਸ਼ੇਰ ਸਿੰਘ ਸੈਣੀ ਕੋਟਾਂ ਦੇ ਸਾਰੇ ੮੦ ਆਦਮੀ।

ਲਾਲ ਦਾਸ ਕੋਟ ਸਾਧੂ ਰਾਮ ਤੇ ੧੬, ਭਰਗਾ ਨੰਗ ੧੫, ਸੁਧ ਦਾਸ ੧੫ ਆਦਮੀ, ਸਮੈਲ ਭੱਟੀ ਤੇ ਇਕ ਰੰਗੀ ਦਾੜ੍ਹੀ ਵਾਲਾ ਰਾਂਝਾ ੧੦੦ ਰੁਪਏ ਮਹੀਨੇ 'ਤੇ ਸੀ, ਇਸ ਦਾ ਭਾਈ ਸ਼ਾਮੂ ੩੦ ਰੁਪਏ ਮਹੀਨੇ। ਇੰਦਰ ਦਾਸ ਭਣੇਵਾਂ, ਅਰਜਨ ਦਾਸ ਭਤੀਜਾ ਬਾਲਕ ਦਾਸ, ਜੀਊਨ ਦਾਸ, ਲਾਲ ਦਾਸ ਬਾਗੀ।

**ਅਸਲੀ ਕਾਤਲ :-**

ਰਾਂਝਾ, ਰਿਆਣਾ, ਵਸਾਖਾ ਸਿੰਘ, ਭਾਗ ਸਿੰਘ, ਪਿਆਰਾ ਸਿੰਘ, ਖੁਸ਼ਾਲੀ ਚੂਹੜਾ, ਭੂੰਡ ਰੋਸਿਆ ਦਾ, ਮਹਿਗਾ ਛੀਨਾ, ਮਖਨ ਸਿੰਘ, ਜਗੂ ਸਾਧਕੀ, ਬੂਟਾ ਜੋਈਆ ਸਿਧੁ ਪੁਰੇ ਦਾ, ਨਵਾਬ ਕੋਟਲੀ ਦਾ ਰੰਗੜ, ਸਰੈਣਾ ਖੱਤਰੀ ਰੋਸੇ, ਰਿਆਨਾ ਮੇਂ, ਦਾਸੂ ਤੇਲੀ, ਗੋਰੀ ਬਾਵਾ, ਜਗਨ ਨਾਥ ਬਗੇ, ਉਤਮ ਸਿੰਘ ਧਾੜੀਵਾਲਾ, ਨੰਦੂ ਤੇ ਰਾਧੂ, ਕਿਰਤੋਵਾਲ ਦੇ ਵੈਰਾਗੀ ਸਾਧ, ਰਾਦੂ ਸਹਾਰੀ ਦਾ, ਨੰਦੀ ਮੋਚੀ ਮਤੇ ਦਾ, ਕਾਕਾ ਤੇ ਕੰਨ ਪਾਟਾ ਨਾਥ, ਇਕ ਜੜ੍ਹਾਂਵਾਲਾ, ਸਾਵਣ ਦਾਸ, ਜੀਉਨ ਦਾਸ ਨਨਕ ਦੇ ਨਾਲ ਦਾ ਮਹੰਤ ਦਾ ਭਾਈ, ਗੋਦਾ ਮਹੰਤ ਦਾ ਚੇਲਾ, ਸੂਧ ਦਾਸ ਸਾਂਢੂ, ਗਮੀ ਨਿਰਬਾਨ ਦਾ ਸਕਾ ਭਤੀਜਾ, ਜੀਉਨ ਦਾਸ, ਲਾਲ ਦਾਸ ਭਾਈ ਦੋਨੋਂ, ਲਧੂ ਖੋਂਦਾ, ਭਰਗਾ ਨੰਦ, ਦੇਵਾ ਦਾਸ ਦੇ ਭਤੀਜੇ ੨ (ਸਾਗੀ ਤੇ ਕ੍ਰਿਪਾ) ਇਕ ਪਟਵਾਰੀ ਸ਼ੇਰ ਸਿੰਘ ਸੈਣੀ, ਦਲੀਪ ਸਿੰਘ ਨੂੰ ਲਧੂ ਰਾਮ ਤੇ ਵਰਿਆਮ ਸਿੰਘ ਬਾਗੀ ਤੇ ਅਰਜਨ

ਦਾਸ ਮਹੰਤ ਦੇ ਭਤੀਜੇ ਨੇ ਮਾਰਿਆ।

ਬੰਦੂਕਾਂ ਵਾਲੇ :- ਰਾਂਝਾ, ਰਿਆਣਾ, ਵਸਾਖਾ ਸਿੰਘ, ਭਾਗ ਸਿੰਘ, ਪਸਤੌਲ ਜਗਨ ਨਾਥ ਕੋਲ ਸੀ।

ਨਨਕਾਣੇ ਸਾਹਿਬ ੩-੪ ਵਾਰ ਮਾਝੇ ਵਿੱਚੋਂ ਢਾਣੀਆਂ ਆਈਆਂ ਸਨ—

੧. ਸਾਹੋਵਾਲੀ ਦੇ ਦੀਵਾਨ ਸਮੇਂ

੨. ਟੁਕੜੀ ਦੇ ਮੇਲੇ ਸਮੇਂ

੩. ਸੱਚੇ ਸੌਦੇ ਦੇ ਮੇਲੇ ਸਮੇਂ

੪. ਕਤਲਆਮ ਸਮੇਂ।

☆ ☆ ☆